੧ ਓ ਸਤਿਗੁਰਪ੍ਰਸਾਦਿ ॥

# ਗਯਾਨ ਪ੍ਰਕਾਸ਼ ਗ੍ਰੰਥ

ਦੋਹਿਰਾ—ਆਦਿ ਪੁਰਖ ਪਰਮਾਤਮਾ ਦੀਨ ਦਯਾਲ ਅਪਾਰ।
ਸੱਤਾ ਮਨ ਵਸ ਕਰਨ ਦੀ ਤੂੰ ਬਖ਼ਸ਼ੀਂ "ਕਰਤਾਰ" ॥

ਦੋਹਿਰਾ—ਮਨ ਸਮਝਾਵਨ ਕਾਰਨੇ ਝੇੜੇ ਲਿਖ ਬੇਅੰਤ।
ਕਰਾਂ ਗ੍ਰੰਥ ਤੱਯਾਰ ਇਹ, ਆਦਰ ਦੇਵਨ ਸੰਤ ॥

ਦੋਹਿਰਾ—ਪੱਖ ਵਾਦ ਜੋ ਮਜ਼੍ਹਬ ਦਾ ਇਸ ਵਿੱਚ ਧਰਾਂ ਨ ਮੂਲ।
ਮਨ ਨੂੰ ਹੈ ਸਮਝਾਵਣਾ ਝਗੜੇ ਹੋਰ ਫ਼ਜ਼ੂਲ ॥

ਦੋਹਿਰਾ—ਹਿੰਦੂ ਮੁਸਲਮਾਨ ਦਾ ਸਾਂਝਾ ਹੈ ਇਹ ਗ੍ਰੰਥ।
ਖ਼ੁਸ਼ ਹੋਵਨ ਪੜ੍ਹ ਏਸ ਨੂੰ ਸਭ ਮਜ਼੍ਹਬ ਸਭ ਪੰਥ ॥

ਬਿਜੈ ਦੰਡਕ ਛੰਦ

ਊੜਾ ॥ ੧ ॥

ਊੜਾ—ਓਅੰਕਾਰ ਅਕਾਲ ਕਰਤਾ ਸਿਰਜਨ ਹਾਰ ਕਰਤਾਰ ਬੇਅੰਤ ਤੂੰ ਹੈਂ
ਓਤ ਪੋਤ ਦੇ ਵਿੱਚ ਤਮਾਮ ਰਮਿਓਂ ਆਰ ਪਾਰ ਬੀ ਬਿਨ੍ਹਾਂ ਅਨੰਤ ਤੂੰ ਹੈਂ
ਉਦਾਰ ਦਾਤਾਰ ਅਪਾਰ ਵੱਡਾ ਰੰਗ ਰੰਗ ਦੇ ਵਿੱਚ ਰਮੰਤ ਤੂੰ ਹੈਂ
ਉਤਪਤੀ ਸੰਘਾਰ ਦੇ ਕਰਨ ਹਾਰਾ ਪ੍ਰਮਾਤਮਾਂ ਆਤਮਾ ਜੰਤ ਤੂੰ ਹੈਂ
ਉਦੇ ਅਸਤ ਸਮਸਤ ਅਕਾਸ਼ ਧਰਤੀ ਜ਼ੱਰੇ ਜ਼ੱਰੇ ਦੇ ਵਿੱਚ ਬਸੰਤ ਤੂੰ ਹੈਂ
ਉੱਚਾ ਦੇਵ ਦੰਤੋਂ ਸੁੱਚਾ ਜੀਵ ਜੰਤੋਂ ਮਾਯਾ ਨਾਗਨੀ ਦਾ ਸੱਚਾ ਕੰਤ ਤੂੰ ਹੈਂ
ਉੱਤਮ ਅਤੀ ਤੇ ਤਮੂੰਾਂ ਤੋਂ ਰਹਿਤ ਪ੍ਰਭੂ ਸੂਰਜ ਚੰਦ ਦੇ ਵਿੱਚ ਸੋਭੰਤ ਤੂੰ ਹੈਂ
ਉਦਾਸੀਨ ਤਿਆਗ ਵੈਰਾਗ ਵਾਲਾ ਅਸਲ ਗ੍ਰਿਹਸਤੀ ਤੇ ਵੱਡਾ ਸੰਤ ਤੂੰ ਹੈਂ
ਉੱਤੇ ਤੁੱਧ ਦੇ ਕਿਸੇ ਦਾ ਹੁਕਮ ਨਾਹੀਂ ਰੱਖਨ ਹਾਰ ਕਾਬੂ ਦੇਵ ਦੰਤ ਤੂੰ ਹੈਂ
ਉੱਪਰ ਸੋਹੇ ਆਕਾਸ਼ ਤੇ ਤਲੇ ਧਰਤੀ ਵਿੱਚ ਖੇਲ ਅਚਰਜ ਖੇਲੰਤ ਤੂੰ ਹੈਂ
ਊਣਾ ਕਿਤੇ ਨ, ਹੈਂ ਭਰਪੂਰ ਸਾਰੇ ਗਯਾਨੀ, ਗਯਾਨ ਤੇ ਸੰਤ ਮਹੰਤ ਤੂੰ ਹੈਂ
ਉਸਾਰ ਢਾ "ਕਰਤਾਰ" ਹੈ ਹੱਥ ਤੇਰੇ ਕਿਤੇ ਇੱਕ ਤੇ ਕਿਤੇ ਬਿਅੰਤ ਤੂੰ ਹੈਂ
ਉੱਡਗਨ ਅਤੇ ਸੂਰਜ ਚੰਦ ਅੰਦਰ ਜੋਤ ਰੂਪ ਹੋਕੇ ਚਮਕੰਤ ਤੂੰ ਹੈਂ
ਉਰੇ ਪਰੇ ਜਿੱਥੇ ਕਿੱਥੇ ਜ਼ਾਹਿਰ ਬਾਤਨ ਵਿੱਚ ਬਾਗ਼ ਉਜਾੜ ਲਹਿਰੰਤ ਤੂੰ ਹੈਂ

ਉਪਮਾ, ਉਪਮੇਯ, ਉਪਮਾਨ ਤੂੰ ਹੈਂ ਤੇ ਧਿਆਤਾ ਧਯਾਨ ਧਯੰਤ ਤੂੰ ਹੈਂ
ਉਪਦੇਸ਼ ਉਪਾਸ਼ਨਾਂ ਆਪ ਆਪੇ, ਆਪੇ ਆਪਣਾ ਜਾਪ ਜਪੰਤ ਤੂੰ ਹੈਂ
ਉਣਨ ਬੁਣਨ ਉਧੇੜ ਬਖੇੜ ਸਾਰੇ ਪ੍ਰਲੈ ਉਤਪਤੀ ਸਭ ਕਰੰਤ ਤੂੰ ਹੈਂ
ਉਪਰ ਕਰੀਂ ਤੂੰ ਰਹਿਮ ਕਰਤਾਰਸਿੰਘਦੇ ਜੀ ਰਹੀਮਕਰੀਮ ਭਗਵੰਤ ਤੂੰ ਹੈਂ

ਐੜਾ ॥ ੨ ॥

ਐੜਾ—ਆਖੀਏ ਕਿਸੇ ਨੂੰ ਕੀਹ ਭਾਈਸਾਬੋਂ ਹਰ ਕੋਈ ਹੈ ਵਿਚਾਰ ਵਾਲਾ
ਅਸਾਂ ਕਿਸੇ ਨੂੰ ਕੀਹ ਮੱਤਾਂ ਦੇਣੀਆਂ ਨੇ ਮਨ ਆਪਣਾ ਹੈ ਵਿਕਾਰ ਵਾਲਾ
ਆਪ ਆਪਣੇ ਆਪਨੂੰਸੋਧਿਆਨਹੀਂ ਕੂੜਾਹੂੰਜਿਆਨਹੀਂ ਬੁਰੀ ਕਾਰ ਵਾਲਾ
ਅੱਠੇ ਪਹਿਰ ਬੁਰਜਾਈਆਂਵਿੱਚਰਹਿੰਦੇਨਹੀਂ ਕਰਦੇਭਜਨ ਕਰਤਾਰ ਵਾਲਾ
ਅੱਗ ਕਾਮ ਕ੍ਰੋਧ ਦੀ ਬਲੇ ਅੰਦਰ ਬੜਾ ਬੁਰਜ ਹੈ ਕਿਬਰ ਹੰਕਾਰ ਵਾਲਾ
ਅੰਨ੍ਹੇ ਆਪ ਤੇ ਦੱਸੀਏ ਰਾਹ ਕਿੱਨੂੰ ਕੰਢਾ ਮੱਲਿਆ ਅਸਾਂ ਉਰਾਰ ਵਾਲਾ
ਐਵੇਂ ਉਮਰ ਮਗ਼ਰੂਰੀਆਂਵਿੱਚ ਬੀਤੀ ਹੀਲਾਸੋਚਿਆ ਨ ਛੁਟਕਾਰ ਵਾਲਾ
ਅੱਖਾਂ ਹੁੰਦਿਆਂ ਅੰਨ੍ਹਿਆਂ ਵਾਂਗ ਫਿਰੇ ਨਸ਼ਾ ਪੀਕੇ ਖ਼ੁਦੀ ਖ਼ੁਮਾਰ ਵਾਲਾ
ਆਪਾ ਮੇਟਨ ਆਪਨਾ ਰੂਪ ਲੱਧਾ ਪਾਯਾ ਭੇਦ ਨਾਹੀਂ ਦਿਲਬਰ ਯਾਰ ਵਾਲਾ
ਅੱਜ ਤੱਕ ਗਲੀਆਂ ਛਾਣ ਮਾਰੀਆਂ ਨੇ ਬੂਹਾ ਮਿਲਜਾਨਦਿਲਦਾਰ ਵਾਲਾ
ਅਸਲਨੁਕਤੇ ਉੱਤੇਨਨਜ਼ਰਠਹਿਰੀਸਬਕਸਿੱਖਿਆ ਨਹੀਂ ਪਿਆਰ ਵਾਲਾ
ਐਣਾ ਵਿਚ ਸੰਸਾਰ ਨ ਸਫ਼ਲਕੀਤਾ ਲਾਹਿਆ ਭਾਰ ਨ ਸਿਰੋਂ ਉਧਾਰ ਵਾਲਾ
ਆਸਾ ਤ੍ਰਿਸ਼ਨਾ ਦੇ ਵਿੱਚ ਗ਼ਰਕ ਹੋਕੇ ਮੋਹ ਪਾਲਦੇ ਰਹੇ ਸੰਸਾਰ ਵਾਲਾ
ਔਧੂ ਧੰਧਿਆਂ ਦੇ ਧੋਗੀ ਉਮਰ ਸਾਰੀ ਹੀਲਾ ਪਿੱਟਦੇ ਰਹੇ ਘਰਬਾਰ ਵਾਲਾ
ਅੰਦਰ ਕੂੜ ਤੇ ਬਾਹਰ ਤੋਂ ਬਣੇ ਸੱਚੇ ਧੋਪਾ ਕਰਦੇ ਰਹੇ ਜੁਆਰ ਵਾਲਾ
ਐਨ ਗ਼ੈਨ ਦੀ ਕਰੀ ਪਛਾਨਕੋਈਨਮਗਜ਼ਰੱਖਿਆਵੱਡੇ ਹੁਸ਼ਿਆਰ ਵਾਲਾ
ਅਨਲਹੱਕ ਨ ਕਹਜਾ ਮਨਸੂਰ ਵਾਂਗੂੰ ਝੂਟਾਲਿਆਨਇਸ਼ਕਦੀਦਾਰ ਵਾਲਾ
ਅੱਧੀ ਘੜੀਭੀ ਮਨਨੂੰਰੋਕਿਆਨਸੁਣਿਆਰਾਗਨਾਹੀਂ ਅਨਹਦਤਾਰ ਵਾਲਾ
ਆਕਬਤ ਦਾ ਜ਼ਰਾ ਨ ਫ਼ਿਕਰ ਕੀਤਾ ਫ਼ਿਕਰ ਰੱਖਯਾ ਝੂਠ ਪਸਾਰ ਵਾਲਾ
ਅੱਗੇ ਠਾਕਰਾਂਦੇ ਠੀਕਰ ਬਹੁਤ ਭੱਨੇਠਾਕਰਰਿਹਾ ਰੁੱਸਾ ਠਾਕਰਦ੍ਵਾਰ ਵਾਲਾ
ਔਤਰਗਿਆਸਮਾਸਾਰਾਜ਼ਿੰਦਗੀਦਾਕੀਤਾਫ਼ਿਕਰਨਾਹੀਂ ਆਖ਼ਰਕਾਰ ਵਾਲਾ
ਅਰਜ਼ ਕਰ ਮੁਆਫ਼ੀਆਂ ਕਿਵੇਂ ਮੰਗਾਂ ਹੁਕਮਪਾਲਿਆਨਹੀਂ ਸਰਕਾਰ ਵਾਲਾ

ਅਜੇ ਤੱਕ ਨ ਕੌਡੀਆਂ ਚਾਰ ਪੱਲੇ ਲੇਖਾ ਦੇਵਣਾ ਕਈ ਹਜ਼ਾਰ ਵਾਲਾ
ਐਬਦਾਰ ਹਾਂ ਐਬ ਕਮਾਏ ਵੱਡੇ ਰਾਹ ਛੱਡਿਆ ਨੇਕ ਬਪਾਰ ਵਾਲਾ
ਅਸਲ਼ ਅਮਲ ਦੀ ਰਾਸ ਨ ਲਈ ਪੱਲੇ ਬੱਧਾ ਬੋਝ ਗੁਨਾਹ ਦੇ ਭਾਰ ਵਾਲਾ
ਆਯਾ ਦੂਰ ਤੇ ਖ਼ਰਚ ਨ ਕੁਝ ਪੱਲੇ ਕੰਢਾ ਦਿਸਦਾ ਨ ਨੇੜੇ ਪਾਰ ਵਾਲਾ
ਆਦਰ ਕਿਵੇਂ ਦਰਗਾਹ ਦੇ ਵਿੱਚ ਮਿਲੂ ਕੀਤਾ ਕੰਮ ਸਦਾ ਸਜ਼ਾਵਾਰ ਵਾਲਾ
ਆਪੇ ਰਹਿਮ ਕਰੇ ਕਰਤਾਰ ਸਿੰਘਾ ਹੁਣ ਆੱਸਰਾ ਸਿਰਫ਼ ਕਰਤਾਰ ਵਾਲਾ

ਈੜੀ ॥ ੩ ॥

ਈੜੀ-ਇਲਮਤੇਇੱਕ ਨਅਮਲਕੀਤਾ ਭਾਵੇਂਪੜ੍ਹੀਆਂ ਪੁਸ੍ਤਕਾਂ ਸਾਰੀਆਂ ਨੇ
ਇਬਰਾਨੀ,ਯੂਨਾਨੀ ਤੇ ਪੜ੍ਹੀ ਭਾਸ਼ਾ ਅਰਬੀ ਫ਼ਾਰਸੀ ਤੇ ਝਖਾਂ ਮਾਰੀਆਂ ਨੇ
ਇਕ ਨੁਕਤਾ ਦਿਲ ਤੇ ਟਿਕਿਆ ਨ ਫੋਲੀ ਲਾਇਬ੍ਰੇਰੀਆਂ ਭਾਰੀਆਂ ਨੇ
ਇਸ ਅੰਦਰੋਂ ਗਈ ਨ ਮੈਲ ਰਤੀ ਗੰਗਾ ਵਿੱਚ ਲਾਈਆਂ ਭਾਵੇਂ ਤਾਰੀਆਂ ਨੇ
ਇਧਰਉਧਰਤਾਂਝਾਕਦੇਉਮਰਬੀਤੀਨਹੀਂਖੋਲ੍ਹੀਆਂਦਿਲਦੀਆਂਬਾਰੀਆਂ ਨੇ
ਇਨ੍ਹਾਂਅੱਖੀਆਂ ਨਾਲ ਨ ਰੱਬ ਡਿੱਠਾਨਿੱਤ ਤੱਕੀਆਂ ਸੋਹਣੀਆਂ ਨਾਰੀਆਂ ਨੇ
ਇੜਾ ਪ੍ਰਿੰਗੁਲਾ ਸੋਧਿਆ ਗਿਆ ਐਵੇਂਜੋਗੀ ਵਾਸ਼ਨਾਂ ਨਹੀਂਖਲ੍ਹਾਰੀਆਂ ਨੇ
ਇਸ ਖ਼ਾਕ ਢੇਰੀ ਅੰਤ ਖ਼ਾਕ ਹੋਣਾ ਕਿਉਂ ਏਡ ਮਗ਼ਰੂਰੀਆਂ ਧਾਰੀਆਂ ਨੇ
ਇਹ ਮਰਾਂ ਖ਼ਾਲੀ ਏਥੇ ਪਈ ਹੈਗੀ ਲੱਦ ਜਾਵਣਾ ਵਿਚੋਂ ਬਪਾਰੀਆਂ ਨੇ
ਇੰਦਰ ਜਾਲ ਦੀ ਖੇਲ ਦੇ ਵਾਂਗ ਬੰਦੇ ਇਹ ਖੇਲਾਂ ਅਕਾਲ ਖਲਾਰੀਆਂ ਨੇ
ਇੱਟਾਂ ਚੂਨੇ ਦੇ ਮਿਲਕੇ ਮਹਿਲ ਖੜੇ ਕਿਆ ਸੋਹਣੀਆਂਸਾਫ਼ ਅਟਾਰੀਆਂ ਨੇ
ਇਹ ਇਮਾਰਤਾਂ ਉੱਚੀਆਂ ਵੇਖ ਕਰਕੇ ਲੱਤਾਂ ਸਦਾ ਦੇ ਲਈ ਪਸਾਰੀਆਂ ਨੇ
ਇਥੇ ਰਹਿਣ ਤੇਰਾ ਸਦਾ ਵਾਸਤੇ ਨਹੀਂ ਕਰ ਚੱਲਣੇ ਦੀਆਂ ਤੱਯਾਰੀਆਂ ਨੇ
ਇਕ ਮਿੰਟ ਟ੍ਰੇਨ ਨੇ ਠਹਿਰਣਾ ਨਹੀਂ ਚੱਲ਼ ਜਾਵਣਾ ਲੱਦ ਅਸਵਾਰੀਆਂ ਨੇ
ਇੱਲਪਵੇਆਕਾਸ਼ਤੋਂਅਜ਼ਲਦੀ ਆਜਿੰਦਾਂਲੁਕਦੀਆਂਫਿਰਨਵਿਚਾਰੀਆਂ ਨੇ
ਇਮਤਿਹਾਨ ਚੋਂ ਹੋਵਣਾ ਪਾਸ ਔਖਾ ਚਿੰਤਾ ਖਾਂਦੀਆਂ ਇਹੋ ਕਰਾਰੀਆਂ ਨੇ
ਈਸ਼ਰ ਓਟ ਦੇ ਬਿਨ੍ਹਾਂ ਕਰਤਾਰ ਸਿੰਘਾ ਦੂਰ ਹੋਣੀਆਂ ਨਹੀਂਲਾਚਾਰੀਆਂ ਨੇ

ਸੱਸਾ ॥ ੪ ॥

ਸੱਸਾ-ਸਭ ਕੁਝ ਜਾਣਦਾ ਬੁੱਝਦਾ ਏ ਬੰਦਾ ਫੇਰ ਭੀ ਗ਼ਲਤੀਆਂ ਕਰੀ ਜਾਂਦਾ
ਸੁਣਦਾ ਵੇਖਦਾ ਹਾਲ ਤਮਾਮ ਭਾਈ ਪੈਰ ਰਾਹੋਂ ਕੁਰਾਹ ਹੀ ਧਰੀ ਜਾਂਦਾ

ਸਦਾ ਵੇਖਦਾ ਛਡਦਿਆਂ ਜਾਂਦਿਆਂ ਨੂੰ ਪਾਪ ਕਰ ਕਲਾਵੇ ਹੈ ਭਰੀ ਜਾਂਦਾ
ਸਾਥੀ ਲੱਦ ਗਏ ਵੇਖਦਾ ਮੂੜ੍ਹ ਅੱਖੀਂ ਪੈਰ ਹੋ ਗੁਮਰਾਹ ਪਸੱਰੀ ਜਾਂਦਾ
ਸ੍ਵਾਸ ਇਕ ਭੀ ਆਪਣੇਵੱਸਨਾਹੀਂ ਪਤਾ ਨਹੀਂ ਨਿਕਲ ਕੇਹੜੀ ਘੜੀ ਜਾਂਦਾ
ਸ੍ਵਾਨ ਵਾਂਗ ਬੇ ਸਬਰੀ ਭਰੀ ਅੰਦਰ ਸਬਰ ਛੱਡ ਭੌਂਕਣ ਘਰੋ ਘਰੀ ਜਾਂਦਾ
ਸਾਰਾਦਿਨ ਦਲੀਲਾਂ ਦੇ ਮਗਰ ਦੌੜੇ ਇੱਕ ਘੜੀ ਨ ਸਿਮਰਯਾ ਹਰੀ ਜਾਂਦਾ
ਸ਼ਮ੍ਹਾਂ ਹਿਰਸ ਤੇ ਤਮ੍ਹਾਂ ਵਧਾ ਪਾਪੀ ਵੇਖੋ ਵਾਂਗ ਪਤੰਗ ਦੇ ਸੜੀ ਜਾਂਦਾ
ਸਮਝਬੰਦਿਆਡਿੱਗ ਨ ਧਰਤਉੱਤੇ ਗੁੱਡੀ ਵਾਂਗਅਸਮਾਨ ਕਯੋਂ ਚੜ੍ਹੀ ਜਾਂਦਾ
ਸੂਰ ਵਾਂਗ ਮਗ਼ਰੂਰ ਸ਼ਊਰ ਬਾਝੋਂ ਵਿਸ਼ੇ ਗੰਦਗੀ ਦੇ ਵਿੱਚ ਵੜੀ ਜਾਂਦਾ
ਸ਼ਾਮ ਪਊਗੀ ਅੰਨ੍ਹਿਆਂ ਗ਼ਾਫ਼ਲਾ ਓਏ ਤੇਰਾ ਦਿਨ ਜਵਾਨੀ ਦਾ ਢਰੀ ਜਾਂਦਾ
ਸੰਨ੍ਹ ਮਾਰ ਟੋੱਲਾ ਪੰਜਾਂ ਵਿਸ਼ਿਆਂ ਦਾ ਮਾਲ ਅੰਦਰੋ ਅੰਦਰੀ ਹਰੀ ਜਾਂਦਾ
ਸ਼ਾਰ ਕਰ ਗਵਾਰ ਵ੍ਰਿਚਾਰ ਹੀਂਨਾ ਕਿਉਂ ਦੁਨੀਆਂ ਦੇ ਪਿੱਛੇ ਮਰੀ ਜਾਂਦਾ
ਸਾਲ ਗਏ ਬਤੀਤ ਪਲੀਤ ਬੰਦੇ ਕੰਮ ਹੁਣ ਤੋੜੀ ਤੇਰਾ ਸਰੀ ਜਾਂਦਾ
ਸਾਂਭ ਖੇਤ ਨੂੰ ਰੱਖ ਹੁਸ਼ਿਆਰ ਹੋਕੇ ਸਮਾਂ ਸ੍ਵਾਸ ਅੰਗੂਰੀ ਨੂੰ ਚਰੀ ਜਾਂਦਾ
ਸਿਰ ਮੌਤ ਦਾ ਵੱਜ ਨਗਾਰਾ ਰਿਹਾ ਕੱਢਾ ਰੇਤਲਾ ਉਮਰ ਦਾ ਖਰੀ ਜਾਂਦਾ
ਸੱਦਾ ਪੈ ਹਜ਼ੂਰ ਤੋਂ ਝੱਬ ਜਾਣਾ ਦਿਨ ਹਾਜ਼ਰੀ ਕਿਉਂ ਵਿਸੱਰੀ ਜਾਂਦਾ
ਸਾਰੀ ਉਮਰ ਦਾ ਹੋ ਹਿਸਾਬ ਮੁਲਜ਼ਮ ਕੈਦ ਹੋਂਵਦਾ ਜਾਂ ਹੋ ਬਰੀ ਜਾਂਦਾ
ਸੌਦਾ ਜੇਕਰ ਪੱਲਿਓਂ ਨਿਕਲਿਆ ਨ ਵੇਖੀਂ ਦੋਜ਼ਖਾਂ ਨੂੰ ਪੈਕੇ ਹੜ੍ਹੀ ਜਾਂਦਾ
ਸੰਗ ਸੰਤਾਂ ਕਰ ਕਰਤਾਰ ਸਿੰਘਾ ਭਵ ਸਿੰਧ ਸਹਿਜੇ ਬੰਦਾ ਤਰੀ ਜਾਂਦਾ

ਹਾਹਾ ॥ ੫ ॥

ਹਾਹਾ-ਹੋਰ ਖਿਆਲਾਂ ਦੇ ਵਿੱਚ ਪੈਕੇ ਐਵੇਂ ਬੰਦਿਆ ਉਮਰ ਤੂੰ ਗਾਲ ਨਾਹੀਂ
ਹਰ ਦਮ ਅਮੋਲ ਹੈ ਰਤਨ ਤੇਰਾ ਤੇਰੇ ਕੁਝ ਭੀ ਵਿੱਚ ਖ਼ਿਆਲ ਨਾਹੀਂ
ਹਾਇ ਦਮ ਗਿਆ ਹੱਥਆਂਵਦਾ ਨਹੀਂ ਪਰਤ ਆਵਣੇ ਗੁਜ਼ਰੇ ਸਾਲ ਨਾਹੀਂ
ਹਰ ਵਕਤ ਹਰਾਮ ਦਾ ਖਿਆਲ ਜਿਨ੍ਹਾਂ ਓਹ ਪਛਾਣਦੇ ਹੱਕ ਹਲਾਲ ਨਾਹੀਂ
ਹੱਦੀ ਦੀਨ ਦੀ ਨਹੀਂ ਹਦਾਯਤ ਲਈ ਹੋਣਾ ਰੱਬ ਦਾ ਉਨ੍ਹਾਂ ਵਸਾਲ ਨਾਹੀਂ
ਹੱਥੋਂ ਕੌਡੀਆਂ ਚਾਰ ਨ ਦਾਨ ਕੀਤਾ ਨਾਲ ਜਾਵਣਾ ਧਨ ਤੇ ਮਾਲ ਨਾਹੀਂ
ਹਾਰ ਉਮਰ ਜਵਾਰੀਆ ਹਾਰ ਬੈਠੋਂ ਬਾਜ਼ੀ ਦੇਕੇ ਜਿੱਤ ਨੂੰ ਭਾਲ ਨਾਹੀਂ
ਹਾੜ ਗਿਆਐਵੇਂ ਹਾੜ੍ਹੇਕਰਦਿਆਂ ਨੂੰ ਖ਼ਬਰੇ ਦੇਖਣਾ ਫੇਰ ਸਜ਼ਾਲ ਨਾਹੀਂ

ਹਾਣੀ ਗਏ ਤੇਰੇ ਪਤਾ ਨਹੀਂ ਕਿੱਧਰ ਆਏ ਪਰਤਕੇ ਬੁੱਢੜੇ ਬਾਲ ਨਾਹੀਂ
ਹੱਜ ਹਾਜੀਆਂ ਨਹੀਂ ਕਬੂਲ ਹੋਣਾ ਜੇ ਪੂੰਜੀ ਈਮਾਨ ਦੀ ਨਾਲ ਨਾਹੀਂ
ਹੁਰਮਤਵਿੱਚਦ੍ਰਗਾਹਦੇ ਤਿਨ੍ਹਾਂਮਿਲਸੀਅੰਦਰਜਿਨ੍ਹਾਂਸ਼ੈਤਾਨ ਦੀਚਾਲ ਨਾਹੀਂ
ਹਾਕਮ ਹੁਕਮ ਤੋਂ ਬਾਹਰ ਜੇ ਚੱਲਿਓਂ ਤੂੰ ਹੋਣਾ ਫੇਰਤੇਰਾ ਚੰਗਾ ਹਾਲ ਨਾਹੀਂ
ਹੱਲਾਂ ਕਰ ਖਾਂ ਜੋ ਮਨ ਆਵੰਦੀਆ ਸਮੇਂ ਲੱਭਣੇ ਇਹ ਖੁਸ਼ਹਾਲ ਨਾਹੀਂ
ਹਰਨਾ ਚਰੇਂ ਅੰਗੂਰੀਆਂ ਨਿੱਤ ਹਰੀਆਂਸਿਰ ਸੁਝਦੀ ਸ਼ੇਰ ਦੀ ਛਾਲ ਨਾਹੀਂ
ਹੱਦ ਲੋਕ ਤੇ ਧਰਮ ਦੀ ਟੱਪ ਗਿਓਂ ਤੈਨੂੰ ਦਿੱਸਦਾ ਸਿਰ ਤੇ ਕਾਲ ਨਾਹੀਂ
ਹਰਟ ਰਾਤ ਦਿਨੇਂ ਤੂੰ ਤੂੰ ਕਰੇ ਤੂੰ ਸਿੱਖਦਾ ਇਹ ਮਿਸਾਲ ਨਾਹੀਂ
ਹੁਣ ਬਿਰਧ ਅਵਸਥਾ ਹੋ ਗਈ ਦਿਲ ਰਿਹਾ ਕਾਲਾ, ਕਾਲੇ ਵਾਲ ਨਾਹੀਂ
ਹੱਕ ਆਪਣਾ ਅਜੇ ਪਛਾਣਿਆ ਨ ਪੈਰ ਥਿੜਕਦੇ ਕੁਝ ਸੰਭਾਲ ਨਾਹੀਂ
ਹਰਲਹਰਲਕਰਦਾਸਾਰੀਉਮਰਫਿਰਿਓਂਮਨਰੱਜਿਆ ਅਜੇਕੰਗਾਲ ਨਾਹੀਂ
ਹੋਯਾ ਬੁੱਢਾ ਤੇ ਹਿਰਸ ਜੁਆਨ ਹੋਈ ਗਲੋਂ ਲਾਹਿਆ ਮੋਹ ਜੰਜਾਲ ਨਾਹੀਂ
ਹੈ ਗੋਰ ਉਡੀਕਦੀ ਬੁੱਢਿਆ ਓਏ ਤੂੰ ਅਜੇ ਭੀ ਜਪੇਂ ਗੋਪਾਲ ਨਾਹੀਂ
ਹਰ ਸਾਲ ਗੰਗਾ ਅਸ਼ਨਾਨ ਕੀਤਾ ਲੱਥਾ ਮਨ ਦਾ ਮੂਲ ਜੰਗਾਲ ਨਾਹੀਂ
ਹਿਰਸ ਅੰਦਰੋਂ ਅਜੇ ਜਵਾਨ ਓਵੇਂ ਜ਼ੋਰ ਦਿਹ ਦੇ ਵਿਚ ਰਵਾਲ ਨਾਹੀਂ
ਹੰਕਾਰ ਦਾ ਬੁਰਜ ਹੈ ਓਸੇ ਤਰ੍ਹਾਂ ਧੌਣ ਸੱਕਦਾ ਬੁੱਢਾ ਉਠਾਲ ਨਾਹੀਂ
ਹੀਲੇ ਕਰਦਾ ਅਜੇ ਭੀ ਜੀਵਣੇ ਦੇ ਬੁੱਢਿਆ ਉੱਠਣਾ ਜ਼ਰਾ ਸੁਖਾਲ ਨਾਹੀਂ
ਹੱਸੇ ਸਿਰ ਉੱਤੇ ਮੌਤ ਕਮਲੇ ਦੇ ਮਰਨ ਪਹਿਰੇ ਭੀ ਯਾਦ ਅਕਾਲ ਨਾਹੀਂ
ਹਰਦ੍ਵਾਰ ਗੱਯਾ ਨ੍ਹਾ ਨ੍ਹਾ ਆਯਾ ਗਿਆ ਅੰਦਰੋਂ ਕ੍ਰੋਧ ਚੰਡਾਲ ਨਾਹੀਂ
ਹੂੜਮੱਤ ਓਸੇ ਤਰ੍ਹਾਂ ਵਿੱਚ ਰਹੀ ਰਿਹਾ ਕਾਗ ਤੇ ਹੋਯਾ*ਮਰਾਲ ਨਾਹੀਂ
ਹੋਣਾ ਵਿਹਲ ਉਮੈਦ ਨ ਪਾਸ ਦੀਏ ਜਿਸ ਕੱਢਿਆ ਇੱਕ ਸਵਾਲ ਨਾਹੀਂ
ਹਾਰ ਜਿਨੂੰ ਆ ਜਾਏ ਤਕਦੀਰ ਵਲੋਂ ਕੰਮ ਦੇ ਤਦਬੀਰ ਦੀ ਢਾਲ ਨਾਹੀਂ
ਹੋਵੇ ਹਰੀ ਅਕਾਲ ਦੀ ਓਟ ਜਿੱਥੇ ਓਥੇ ਆਵੰਦਾ ਮੂਲ ਜ਼ਵਾਲ ਨਾਹੀਂ
ਹਰੀ ਵਾਹਿਗੁਰੂ ਜਪ ਕਰਤਾਰ ਸਿੰਘਾ ਵਿੰਗਾ ਹੋਇ ਤੇਰਾ ਮੂਲ ਵਾਲ ਨਾਹੀਂ

ਕੱਕਾ ॥ ੬ ॥

ਕੱਕਾ—ਆਖਦਾ ਕੌਣ ਵਿਚਾਰ ਕਰੇ ਹੋਣ ਲੋਭ ਦੇ ਪਿੱਛੇ ਖ਼ਰਾਬ ਬੰਦੇ

*ਹੰਸ

ਕੁੱਤਾ ਫਿਰਦਾ ਜਿਵੇਂ ਹਲਕਾਯਾ ਏ ਲੋਭ ਹਲਕ ਦੇ ਵਿੱਚ ਬੇਤਾਬ ਬੰਦੇ
ਕੁੱਤੀ ਵਾਸ਼ਨਾਮਗਰ ਹੈ ਲਾਈ ਫਿਰਦੀ ਪਏ ਭਟਕਦੇਪਾਉਣ ਅਜ਼ਾਬ ਬੰਦੇ
ਕਰਦੇ ਕਦੇ ਭੀ ਕੰਮ ਨ ਨੇਕੀਆਂ ਦੇ ਜਿਹੜੇ ਚੰਦਰੇ ਪੀਣ ਸ਼ਰਾਬ ਬੰਦੇ
ਕੱਟ ਖਾਂਵਦੇ ਬੇਗੁਨਾਹ ਨੂੰ ਜੋ ਹੋਣ ਦੋਜ਼ਖੀਂ ਪਏ ਕਬਾਬ ਬੰਦੇ
ਕਰਨ ਬੁਰੀਆਂ ਸੋਹਬਤਾਂ ਨਿੱਤ ਜਿਹੜੇ ਨਹੀਂ ਮੰਨਦੇ ਹੁਕਮ ਕਿਤਾਬ ਬੰਦੇ
ਕੁੰਭੀ ਨਰਕ ਤਿਆਰ ਹੈ ਉਨ੍ਹਾਂ ਲਈ ਰੱਦੇ ਗਏ ਜੋ ਵਿੱਚ ਜਨਾਬ ਬੰਦੇ
ਕੀਤੀ ਉਮਰਸਾਰੀਨੇਕੀਇੱਕਭੀ ਨ ਨਹੀਂਸਿੱਖਿਆ ਅਦਬ ਅਦਾਬ ਬੰਦੇ
ਕੀਤੇ ਅਮਲ ਦਰਗਾਹ ਜਾਂ ਪੇਸ਼ ਹੋਵਣ ਕੀਹ ਦੇਵੇਂਗਾ ਫੇਰ ਜਵਾਬ ਬੰਦੇ
ਕਰ ਪੁੱਠਿਆਂ ਖੱਲ ਉਤਾਰ ਲਊ ਜਮ ਫੜ ਕੇ ਵਾਂਗ ਕਸਾਬ ਬੰਦੇ
ਕੁਫ਼ਰ ਕਾਫ਼ਰਾ ਤੋਲਦਾ ਦਿਨ ਸਾਰਾ ਕਦੇ ਦੇਵਣਾ ਪਊ ਹਸਾਬ ਬੰਦੇ
ਕਰਮਾਂ ਕੀਤਿਆਂ ਦਾ ਫਲ ਭੋਗਨਾਏਂ ਕੀਤੇ ਹੈਨ ਜੋ ਐਬ ਸਵਾਬ ਬੰਦੇ
ਕਰਮ ਹੀਨ ਬੇਦੀਨ ਮਲੀਨ ਪਾਪੀ ਪਾਪ ਛੱਡ ਹਯਾਤ ਸੁਆਬ ਬੰਦੇ
ਕਰੰਗ ਖਾਂਵਦੇ ਹੱਕ ਪਰਾਏ ਲੈਕੇ ਪਿੱਛੇ ਲੋਭ ਦੇ ਪੀਣ ਪਸ਼ਾਬ ਬੰਦੇ
ਕੁਟੀਆ ਵਿੱਚ ਫ਼ਕੀਰ ਹਮੇਸ਼ ਗਾਜ਼ੀ ਕਿਲ੍ਹੇ ਕੋੱਟਾਂ ਦੇ ਵਿਚ ਨਵਾਬ ਬੰਦੇ
ਕੁਝ ਨਾਲ ਨ ਦੋਹਾਂ ਨੇ ਲੈ ਜਾਣਾ ਪਏ ਰਹਿਣਗੇ ਸਭ ਅਸਬਾਬ ਬੰਦੇ
ਕਰ ਜ਼ਰਾ ਖਿਆਲ ਵਿਚਾਰ ਦਿਲੋਂ ਓਹ ਰੁਸਤਮ ਅਤੇ ਸੁਹਰਾਬ ਬੰਦੇ
ਕਦੇ ਆਏ ਹੈਸਨ ਏਸ ਦੁਨੀਆਂ ਤੇ ਅੱਜ ਹੋ ਗਏ ਵਾਂਗ ਖ਼ਾਬ ਬੰਦੇ
ਕੋਈ ਉਨ੍ਹਾਂਦਾ ਨਾਮ ਨ ਅੱਜ ਲੈਂਦਾ ਬੜੇ ਜਿਨ੍ਹਾਂ ਦੇ ਸੀ ਰੋਹਬ ਦਾਬ ਬੰਦੇ
ਕਰਨ, ਭੀਮ ਅਰਜਨ, ਸ੍ਰੀਕ੍ਰਿਸ਼ਨਜਹੇ ਗੁੰਮ ਹੋ ਗਏਮਿਸਲ ਹਬਾਬ ਬੰਦੇ
ਕਿਧਾ ਕਿਧਾ ਏਥੇ ਨਾਮ ਗਿਣ ਦੱਸਾਂ ਝੱਲੀ ਜਿਨ੍ਹਾਂਦੀ ਜਾਇ ਨ ਤਾਬ ਬੰਦੇ
ਕੰਨੀਂ ਹੀਰਾ ਮੋਤੀ ਗਲੀਂ ਹਾਰਕੰਠੇ ਮੁੱਖ ਜਿਨ੍ਹਾਂਦੇ ਵਾਂਗ ਮਹਿਤਾਬ ਬੰਦੇ
ਕੋਇਲ ਵਾਂਗ ਬਾਰੀਕ ਆਵਾਜ਼ ਜਿਨ੍ਹਾਂ ਮਾਰ ਰੋਕਿਆ ਵਿੱਚ ਨਕਾਬ ਬੰਦੇ
ਕਿਧਰ ਗਈਆਂਪਰੀਜ਼ਾਦਾਂ ਨਾਜ਼ਨੀਨਾਂਰੰਗ ਜਿਨ੍ਹਾਂ ਦੇਮਿਸਲਗੁਲਾਬ ਬੰਦੇ
ਕਈ ਗੁੰਮ ਪਦਾਰਥ ਹੋ ਗਏ ਜੀ ਅੱਜ ਨਹੀਂ ਕਿਤੋਂ ਦਸਤਯਾਬ ਬੰਦੇ
ਕਿਸ ਚੀਜ ਦਾ ਮਾਨ ਹੈ ਮੂਰਖਾ ਓਇ ਪਹਿਨ ਕੋਟ ਪਤਲੂਣ ਜੁਰਾਬ ਬੰਦੇ
ਕਿਨ੍ਹਾਂ ਕੂੜ ਪਦਾਰਥਾਂਮਗਰ ਲੱਗੋਂ ਉੱਡ ਜਾਣਇਹ ਵਾਂਗ ਸੀਮਾਬ ਬੰਦੇ
ਕੁੱਲ ਉਮਰ ਕੁਸੰਗੀਆਂ ਵਿੱਚ ਗਾਲੀ ਕੀਤਾ ਹਾਸਿਲ ਬਦ ਲਕਾਬ ਬੰਦੇ

ਕੁੱਕੜ ਵਾਂਗ ਫੁਲਾਉਂਦਾ ਧੌਣ ਐਵੇਂ ਬਾਜ ਅਜ਼ਲ ਦਾ ਲਏਗਾ ਦਾਬ ਬੰਦੇ
ਕਾਹਨੂੰ ਛੱਪੜਾਂ ਦੇ ਵਿਚ ਫਿਰੇਂ ਨ੍ਹਾਉਂਦਾ ਗੁਰੂ ਕਾਮਿਲ ਢੂੰਡ ਤਲਾਬ ਬੰਦੇ
ਕਾਮਲ ਮੁਰਸ਼ਦਾਂ ਘਰ ਨ ਕਮੀ ਕੋਈ ਦਿਲ ਮੇਹਰ ਕਰ ਕਰਨ ਸੈਰਾਬ ਬੰਦੇ
ਕਰੀ ਜਾਹ ਹੀਲਾ ਕਰਤਾਰ ਸਿੰਘਾ ਕਦੇ ਹੋ ਜਾਵੇਂ ਕਾਮਯਾਬ ਬੰਦੇ

ਖੱਖਾ ॥ ੭ ॥

ਖੱਖਾ-ਖੋਟ ਜਹਾਨ ਦੇ ਵਿੱਚ ਵਰਤੇ ਜ਼ਰਾ ਖ਼ੌਫ਼ ਨਹੀਂ ਜੇ ਭੈੜੇ ਬੰਦਿਆਂ ਨੂੰ
ਖ਼ੁਦੀ ਅਤੇ ਤਕੱਬ੍ਰੀ ਭਰੀ ਸਾਰੇ ਸੁੱਝੇ ਮੌਤ ਨ ਅਕਲ ਦੇ ਅੰਧਿਆਂ ਨੂੰ
ਖ਼ਾਲਿਕ ਖਲਕ ਤੋਂ ਜਾਣਦੇ ਬਾਹਰ ਸੱਭੋ ਰੱਬ ਲੱਭਦਾ ਨਹੀਂ ਢੂੰਡੰਦਿਆਂ ਨੂੰ
ਖ਼ੁਲਕ ਅਤੇ ਮੁਹੱਬਤਾਂ ਨਹੀਂ ਰਹੀਆਂ ਲੋਕ ਪਿੱਟਦੇ ਆਪਣੇ ਧੰਧਿਆਂ ਨੂੰ
ਖ਼ੁਸ਼ੀ ਹੋਵੰਦੇ ਨਹੀਂ ਪਲੀਤ ਬੰਦੇ ਵੇਖ ਖਾਂਦਿਆਂ ਅਤੇ ਹਸੰਦਿਆਂ ਨੂੰ
ਖੜੇ ਬਾਹਿਰ ਦ੍ਰਗਾਹ ਤੋਂ ਰਹਿਨ ਪਾਪੀ ਅੰਦਰ ਢੋਹੀ ਨ ਦਿਲ ਦੇ ਗੰਦਿਆਂ ਨੂੰ
ਖੜ ਨਰਕ ਕੁੰਭੀ ਵਿਚ ਢੋਹਿ ਦੇਸਨ ਕੋ ਛੁਡਾਊ ਨ ਦੁੱਖ ਸਹਿੰਦਿਆਂ ਨੂੰ
ਖਰਾ ਦੁੱਖ ਪਾਵਨ ਘੁੱਪ ਘੇਰ ਅੰਦਰ ਠੰਢੀ ਹਵਾ ਨ ਮਿਲੂ ਤਰਸੰਦਿਆਂ ਨੂੰ
ਖ਼ਾਨੇ ਦਿਲਾਂ ਦੇ ਬੰਦ ਦੇ ਬੰਦ ਰਹੇ ਚਾਬੀ ਨਾਮ ਦੀ ਲਾਈ ਨ ਜੰਦਿਆਂ ਨੂੰ
ਖੋਲ੍ਹ ਖਿੜਕੀਆਂ ਦਿਲ ਦੀਆਂ ਦੇਖੀਆਂ ਨ ਲੱਭਾ ਅੰਦਰੋਂ ਲਾਲ ਨਮੰਦਿਆਂ ਨੂੰ
ਖੋੜਾਂ ਕੀਤੀਆਂ ਸਾਫ਼ ਨ ਅੰਦਰੋਂ ਨੇ ਪੂਰੇ ਗੁਰੂ ਨੇ ਫੜਕੇ ਰੰਦਿਆਂ ਨੂੰ
ਖ਼ਬਰ ਸੁਰ ਤੇ ਤਾਲ ਦੀ ਬਾਹਰ ਦੱਸੇ ਫੜ ਕੌਣ ਵਜਾਊ ਸਰੰਦਿਆਂ ਨੂੰ
ਖੇਤੀ ਜਿਨ੍ਹਾਂ ਦੀ ਉੱਜੜੀ ਜੰਮਦੀ ਹੀ ਕੀਹ ਓਹਨਾਂ ਨੇ ਚਾਰਨਾ ਖੰਧਿਆਂ ਨੂੰ
ਖੈਰ ਕਿਸੇ ਮੁਹਤਾਜ ਨੂੰ ਨਹੀਂ ਪਾਈ ਦਿੱਤਾ ਕੱਪੜਾ ਨ ਲੋੜਵੰਦਿਆਂ ਨੂੰ
ਖਰਾ ਸੌਦਾ ਨ ਮੂਲੋਂ ਹੀ ਕੋਈ ਕੀਤਾ ਉਮਰ ਗੁਜ਼ਰੀ ਬਦੀ ਕਮੰਦਿਆਂ ਨੂੰ
ਖ਼ਾਬ ਵਿੱਚ ਭੀ ਰੱਬ ਨ ਯਾਦ ਆਵੇ ਦਿਨ ਗੁਜ਼ਰਦਾ ਬੁਰਾ ਬਕੰਦਿਆਂ ਨੂੰ
ਖ਼ੂਨੀ ਹੈਂ ਸਿਆਰੇ ਪਾਪੀ ਜੀਵ ਘੱਤੀ ਆਵੇ ਤਰਸ ਨ ਜੀਆਂ ਕੁਹੰਦਿਆਂ ਨੂੰ
ਖੱਲ ਲਾਹਿਗਾ ਫੜਕੇ ਜਮ ਜਦੋਂ ਪਤਾ ਲੱਗੂ ਸਵਾਦ ਚਖੰਦਿਆਂ ਨੂੰ
ਖ਼ੋਤੇ ਵਾਲੀ ਪਾਪੀ ਪਾਉਣ ਜੂਨ ਮੰਦੀ ਆਵੇ ਵਾਰ ਨ ਮੈਲਾ ਢੋਵੰਦਿਆਂ ਨੂੰ
ਖਾਨ ਪਾਨ ਹਵਾ ਪੁਚਾਇ ਜਿਹੜਾ ਵਿੱਚ ਪੇਟ ਪੁੱਠੇ ਲਟਕੰਦਿਆਂ ਨੂੰ
ਖੰਡ ਖੀਰ ਅਮੋਲਕ ਹੋਰ ਦਾਤਾਂ ਦੇਂਦਾ ਰਹਿੰਦਾ ਹੈ ਬਦੀ ਕਰੰਦਿਆਂ ਨੂੰ
ਖ਼ਾਲਕ ਖ਼ਲਕ ਕਿਉਂ ਭੁੱਲੇ ਕਰਤਾਰ ਸਿੰਘਾ ਜੋ ਪਾਲਦਾ ਚੰਗਿਆਂ ਮੰਦਿਆਂ ਨੂੰ

ਗੱਗਾ ॥ ੮ ॥

ਗੱਗਾ—ਗਜ਼ਾਨੀਆਂਜਾਣਦਿਹਕੂੜਝੇੜੇਅੰਦਰ ਵੇਖਖਾਂ ਚਾਨਣਾਂ ਕਾਸਦਾ ਏ
ਗੁਰੂ ਗਜ਼ਾਨ ਦੀ ਬਲੇ ਮਸਾਲ ਅੰਦਰ ਚੰਦ ਦਸਵੇਂ ਦਵਾਰ ਪ੍ਰਕਾਸ਼ਦਾ ਏ
ਗੁਰੂ ਗੋਰ ਦਾ ਹੋਯਾ ਮੁਰੀਦਮੁਰਦਾ ਵਾਕਫ਼ ਹੋਗਿਆ ਧਰਤ ਆਕਾਸ਼ਦਾ ਏ
ਗਈ ਦੂਈ ਦੀ ਢਹਿ ਦੀਵਾਰਵਿੱਚੋਂ ਭਰਮਉੱਡਿਆ ਭਾਸਅਭਾਸ ਦਾ ਏ
ਗਲੀ ਕਿਤੇ ਮਾਹਬੂਬ ਦੀ ਦੂਰ ਨਾਹੀਂ ਵਿੱਚ ਖੰਭ ਭੰਬੀਰੀ ਦਾ ਭਾਸ ਦਾ ਏ
ਗਹਿਮਾਗਹਿਮ ਕਰਤਾਰ ਦਾ ਸ਼ੈਹਰਵੱਸੇਲੋਕਜਾਣਦੇਬੁੱਤਇਹ ਮਾਸ ਦਾ ਏ
ਗਿਆ ਜਿਨ੍ਹਾਂਦੀ ਨਜ਼ਰਪੇਯਾਰ ਜਾਨੀਮੁੱਕਾਉਨ੍ਹਾਂਦਾਫ਼ਿਕਰ ਤਲਾਸ਼ਦਾ ਏ
ਗੁਫ਼ਾ ਜੰਗਲੀਂ ਢੂੰਡਨੇ ਜਾਂਵਦੇ ਨੇ ਯਾਰ ਲੱਭਿਆ ਆਪਨੇ ਪਾਸਦਾ ਏ
ਬੰਦਾ ਬੰਦਗੀ ਦੇ ਬਿਨ੍ਹਾਂ ਕੰਮ ਕਿਹੜੇ ਬੰਦਾ ਮਾਲਕ ਇੱਕ ਸ੍ਵਾਸ ਦਾ ਏ
ਗੱਲ ਗੱਲ ਤੇ ਕਰੇਂ ਮਗ਼ਰੂਰੀਆਂਨੂੰ ਧੌਣ ਸੱਪ੍ਹੇ ਦੇ ਵਾਂਗ ਉਕਾਸ ਦਾ ਏ
ਗਾਲੇ ਵਾਂਗ ਹੈ ਦਲ ਕੇ ਰੱਖ ਦੇਣਾ ਮੌਤ ਚੱਲ ਦਾ ਸੇੜ ਖਰਾਸ ਦਾ ਏ
ਗੱਲੀਂ ਕਿਸੇਨੂੰ ਵਾਰੇ ਨ ਆਉਣ ਦੇਵੇਂ ਮੱਦਾਰੱਖਦਾ ਵੇਦ ਵਿਆਸ ਦਾ ਏ
ਗਾਫ਼ਲ ਗਹਿਲਿਆਕਾਸਤੇ ਕਰੇਂਆਕੜ ਤੈਨੂੰਪਤਾ ਨ ਆਪਣੀਗਾਸ ਦਾ ਏ
ਗਿਲ੍ਹੇ ਕਰੇਂ ਹਮੇਸ਼ ਤੂੰ ਦੂਜਿਆਂ ਦੇ ਤੇਰਾ ਮਨ ਨ ਕਿਤੇ ਧਰਵਾਸਦਾ ਏ
ਗੁਜ਼ਰ ਗਈਏ ਬੰਦਿਆ ਉਮਰ ਐਵੇਂ ਕੀਤਾ ਕੰਮ ਨ ਕਦੇ ਕਿਆਸ ਦਾ ਏ
ਗੋਪਾਲ ਗੋਬਿੰਦ ਕਰਤਾਰ ਸਿੰਘਾ ਜਪ ਦੁਖ ਕੱਟ ਜਮ ਫਾਸ ਦਾ ਏ

ਘੱਘਾ ॥ ੯ ॥

ਘੱਘਾ—ਘੜੀ ਘੜੀਘੜਿਆਲਆਖੇ ਤੇਰੀਏਂਦਿਆਉਮਰਪਈ ਜਾਂਵਦੀ ਏ
ਘੜੇ ਕੱਚੇ ਵਾਂਗੂ ਏਸ ਖੁਰ ਜਾਣਾ ਸੋਹਣੀ ਦਿਹ ਜੋ ਤੇਰੀ ਸੋਹਾਂਵਦੀ ਏ
ਘੁੰਮਣਵਾਣੀਆਂ ਪਾਂਵਦੀ ਮੌਤ ਨਦੀ ਹਰ ਇੱਕ ਨੂੰ ਰੋੜ੍ਹ ਲੈ ਜਾਂਵਦੀ ਏ
ਘਰੋ ਘਰੀ ਤਿਆਰੀਆਂ ਨਿੱਤ ਹੋਵਣ ਮੌਤ ਚੋਟ ਨਗਾਰੇ ਦਾ ਲਾਂਵਦੀ ਏ
ਘੱਤ ਫਾਹੀ ਅਮੀਰ ਗ਼ਰੀਬ ਮਾਰੇ ਨਾਮ, ਮੌਤ, ਨਿਮਾਣੀ ਕਹਾਂਵਦੀ ਏ
ਘੁਸ ਜਾਂਵਦੀ ਤੋੜਕੇ ਕੋਟ ਕਿਲ੍ਹੇ ਦੁਨੀਆਂ ਫਿਰਦੀ ਜਿੰਦ ਛਪਾਂਵਦੀ ਏ
ਘੜੀ ਵਿੱਚ ਜਿੱਥੇ ਰਾਗ ਰੰਗ ਹੁੰਦੇ ਓਥੇ ਡੂੰਘੜੇ ਵੈਣ ਪਵਾਂਵਦੀ ਏ
ਘੁੱਗ ਵੱਸਦੇ ਸ਼ਹਿਰ ਉਜਾੜ ਕਰਕੇ ਬੀਆਬਾਨ ਵੈਰਾਨ ਕਰਾਂਵਦੀ ਏ
ਘਰਾਂ ਵਿੱਚ ਰਲਕੇ ਸੁਖੀ ਵਸਦਿਆਂ ਨੂੰ ਚੁੱਕ ਵਿੱਚ ਮਸਾਨ ਸੁਲਾਂਵਦੀ ਏ

ਘੱਟੇ ਵਿੱਚ ਸੁਲਤਾਨ ਰੁਲਾਂਵਦੀ ਏ ਬਲਵਾਨਾਂ ਨੂੰ ਮਾਰ ਮੁਕਾਂਵਦੀ ਏ
ਘਾਇਲ ਵਿੱਚ ਮੈਦਾਨ ਦੇ ਕਰ ਸੁੱਟੇ ਸੋਹਣੇ ਸੂਰਮੇ ਮਾਰ ਖਪਾਂਵਦੀ ਏ
ਘੋੜੀ ਜਿਨ੍ਹਾਂ ਨੂੰ ਚਾੜ੍ਹਕੇ ਲੈ ਜਾਂਦੀ ਸ਼ਕਲ ਉਨ੍ਹਾਂ ਦੀ ਨਹੀਂ ਦਿਖਾਂਵਦੀ ਏ
ਘੋੜੇ ਚੜ੍ਹਦਿਆਂ ਜਿਨ੍ਹਾਂ ਦੀਧਾਂਗਪੈਂਦੀਕਾਵਾਂਕੁੱਤਿਆਂਤਈਂ ਖੁਲਾਂਵਦੀ ਏ
ਘੁਸੜ ਜਾਂਵਦੇ ਸ਼ੇਰ ਬਲਕਾਰ ਸਾਰੇ ਜਿੱਥੇ ਪੈਰ ਆ ਮੌਤ ਟਿਕਾਂਵਦੀ ਏ
ਘੂਕ ਮੋਹ ਦੀ ਨੀਂਦ ਵਿੱਚ ਸੁੱਤਿਆਂਨੂੰ ਇਕਦਮ ਆ ਟੁੰਬ ਜਗਾਂਵਦੀ ਏ
ਘੁਣ ਵਾਂਗ ਵਿੱਚੇ ਵਿੱਚ ਖਾ ਜਾਂਦੀ ਖ਼ਾਨਦਾਨਾਂ ਦੇ ਨਾਮ ਮਿਟਾਂਵਦੀ ਏ
ਘੇਲ ਕਰਕੇ ਵਹੇ ਨ ਕਿਸੇ ਪਾਸੋਂ ਕੰਡ ਉਨ੍ਹਾਂ ਦੀ ਫੜਕੇ ਲਾਂਵਦੀ ਏ
ਘਾਟ ਇੱਕੋ ਉਤਾਰਦੀ ਸਾਰਿਆਂ ਨੂੰ ਜ਼ਰਾ ਮੂਲ ਨ ਫ਼ਰਕ ਰਖਾਂਵਦੀ ਏ
ਘਾਟ ਵਾਧ ਨ ਪਲ ਦੀ ਹੋਣ ਦੇਂਦੀ ਐਨਵਕਤ ਮੁਕੱਰਰਾ ਤੇ ਆਂਵਦੀ ਏ
ਘਾਤ ਲਾ ਬਿੱਲੀ ਵਾਂਗੂ ਦੇਖਦੀ ਰਹੇ ਪੰਛੀ ਚੁਗਦਾ ਚੋਗ ਦਬਾਂਵਦੀ ਏ
ਘੂਰਘੱਪ ਜੋ ਕਰਨ ਗਰੀਬਾਂ ਤਾਈਂ ਇੱਕੋ ਘੂਰੀ ਵਿੱਚ ਜਾਨ ਸੁਕਾਂਵਦੀ ਏ
ਘਾਣ ਪਲਾਂ ਵਿੱਚਲਾਹ ਕਰਤਾਰ ਸਿੰਘਾ ਹੁਕਮਪੁਰਖ ਅਕਾਲ ਕਮਾਂਵਦੀ ਏ

ਚੱਚਾ ॥ ੧੦ ॥

ਚੱਚਾ—ਚਿੱਤ ਦੇ ਵਿੱਚਵਿਚਾਰਕਰ ਖਾਂ ਕਿਹੜੀ ਗੱਲਤੇ ਫਿਰੇਂ ਮਗ਼ਰੂਰ ਬੰਦੇ
ਚਾਰ ਘੜੀ ਦਾ ਮੇਲ ਸਰਾਂ ਦਾ ਏ ਲੱਦ ਜਾਵਣਾ ਸਾਥ ਜ਼ਰੂਰ ਬੰਦੇ
ਚਲੋ ਚਲੀ ਜਹਾਨ ਦੇ ਵਿੱਚ ਲੱਗੀ ਭਰ ਮੌਤ ਲੰਘਾ ਰਹੀ ਪੂਰ ਬੰਦੇ
ਚੜ੍ਹੀ ਚਾਤਰੀ ਜਾਵਣੀ ਭੁੱਲ ਸਾਰੀ ਜਦੋਂ ਜਮਾਂ ਦੀ ਆ ਪਈ ਘੂਰ ਬੰਦੇ
ਚਾਣ ਚੱਕ ਆ ਮੌਤ ਦਬਾ ਲੈਣਾ ਭੁੱਲ ਜਾਵਣਾ ਗਰਬ ਗ਼ਰੂਰ ਬੰਦੇ
ਚਤਰ ਬਣਿਆਂ ਆਪਣੇ ਮਨੋਂ ਫਿਰੇਂ ਤੋੜ ਜ਼ਾਬਤੇ ਅਤੇ ਦਸਤੂਰ ਬੰਦੇ
ਚੇਤਾ ਭੁੱਲ ਗਿਆ ਤੈਨੂੰ ਗ਼ਾਫ਼ਲਾ ਓਏ ਹਾਜ਼ਰ ਹੋਵਣਾ ਸਾਹਿਬ ਹਜ਼ੂਰ ਬੰਦੇ
ਚਿੱਤ ਸਾਫ਼ ਨ ਜਦ ਤੱਕ ਵਾਂਗ ਸ਼ੀਸ਼ੇ ਨਹੀਂ ਸਾਹਿਬ ਨਜ਼ਰ ਮੱਨਜ਼ੂਰ ਬੰਦੇ
ਚਾਉ ਜਿਨ੍ਹਾਂ,ਮਾਹਬੂਬ ਦੇ ਦੇਖਣੇ ਦਾ ਸੂਲੀਚੜ੍ਹੇ ਉਹ ਵਾਂਗ ਮਨਸੂਰ ਬੰਦੇ
ਚਿਣਗ ਇਸ਼ਕ ਦੀ ਪਈ ਆ ਦਿਲ ਜੇਹੜੇਖ਼ਾਕ ਹੋਇ ਵਾਂਗੂ ਕੋਹਤੂਰ ਬੰਦੇ
ਚਾਕ ਵਾਂਗ ਮਹਿਬੂਬ ਦੇਹੋਇਚਾਕਰ ਦੁਨੀਆਂ ਵਿਚ ਹੋਗਏ ਮਸ਼ਹੂਰ ਬੰਦੇ
ਚਾਲ ਜਿਨ੍ਹਾਂ ਦੇ ਪਾਸ਼ੇ ਦੀ ਰਹੀਸਿੱਧੀ ਬਾਜ਼ੀ ਜਿੱਤ ਗਏ ਉਹ ਜ਼ਰੂਰ ਬੰਦੇ
ਚੁਗ਼ਲੀ, ਈਰਖਾ, ਨਿੰਦਿਆ ਕਰਨ ਜੇਹੜੇ ਖਾਣ ਗੰਦਗੀ ਬੇਸ਼ਊਰ ਬੰਦੇ

ਚੰਗੇ ਉਹ ਜੋ ਹੱਕ ਪਛਾਣਦੇ ਨੇ ਨਹੀਂ ਖਾਂਵਦੇ ਗਾਂ ਤੇ ਸੂਰ ਬੰਦੇ
ਚੁੱਪ ਭਲੀ ਬੇ ਫ਼ਾਇਦਾ ਬਕਨ ਨਾਲੋਂ ਚੰਗਾ ਰਹਿਣ ਫਸਾਦ ਤੇ ਦੂਰ ਬੰਦੇ
ਚੁੱਕ ਕਿਸੇ ਦੀ ਮੱਨਕੇ ਦੁੱਖ ਪਾਉਣਾ ਭੂਹੇ ਹੌਕੇ ਵਾਂਗ ਲੰਗੂਰ ਬੰਦੇ
ਚੁਣ ਖਾਂਵਦੇ ਨੇ ਹੰਸ ਸਦਾ ਮੋਤੀ ਕਾਗ ਗੰਦਗੀ ਖਾਣ ਕਰੂਰ ਬੰਦੇ
ਚੁੱਕ ਬਿਸਤ੍ਰਾ ਜਲਦ ਤਿਆਰ ਹੋ ਜਾਹ ਲੰਘ ਜਾਹ ਪੱਤਣ ਪਹਿਲੇ ਪੂਰ ਬੰਦੇ
ਚਿੰਤਾ ਕਰ ਨ ਕਿਸੇ ਭੀ ਤਰ੍ਹਾਂ ਦੀ ਤੂੰ ਹਰ ਥਾਂ ਸਾਹਿਬ ਭਰਪੂਰ ਬੰਦੇ
ਚੱਲ ਚੱਖ ਸੁਆਦ ਪਿਆਰ ਵਾਲਾ ਉੱਪਰ ਚੜ੍ਹਕੇ ਇਸ਼ਕ ਖਜੂਰ ਬੰਦੇ
ਚੰਦ ਸੂਰਜ ਰੌਸ਼ਨੀ ਲੈਣ ਜਿੱਥੋਂ ਆਵੇ ਨਜ਼ਰ ਖ਼ੁਦਾ ਦਾ ਨੂਰ ਬੰਦੇ
ਚਾਏ ਵੇਖ ਖਾਂ ਦਿਲ ਦੇ ਪੜਦਯਾਂ ਨੂੰ ਚਾਰੋਂ ਤਰਫ਼ ਹੋ ਰਿਹਾ ਜ਼ਹੂਰ ਬੰਦੇ
ਚਾਰੋਂ ਤਰਫ਼ ਹੀ ਚਾਨਣਾ ਨਜ਼ਰ ਆਵੇ ਹੋਵੇ ਦਿਲੋਂ ਅੰਧੇਰ ਕਾਫ਼ੂਰ ਬੰਦੇ
ਚੱਦਰ ਦੂਈ ਦੀ ਪਾੜ ਦੀਦਾਰਕਰਲੈ ਪਾਣੀਵੇਖਲਾਹਕੇ ਉੱਤੋਂ ਬੂਰ ਬੰਦੇ
ਚੈਨ ਕਦੇ ਨ ਕਿਸੇ ਨੂੰ ਮੂਲ ਆਯਾ ਛਾਲ ਮਾਰਕੇ ਹਿਰਸ ਤੰਦੂਰ ਬੰਦੇ
ਚੋੜ ਕਰ ਲਿਆ ਲੇਖਾ ਆਕਬਤ ਦਾ ਬੇ ਸਿਦਕੇ ਬੇ ਸਬੂਰ ਬੰਦੇ
ਚਾੜ੍ਹ ਪੀਂਘ ਪ੍ਰੇਮ ਦੀ ਜਿਨ੍ਹਾਂ ਝੂਟੀ ਆਕੇ ਵਿੱਚ ਪ੍ਰੇਮ ਸਰੂਰ ਬੰਦੇ
ਚੁੰਮੇ ਜਾਕੇ ਚਰਨ ਮਹਿਬੂਬ ਓਹਨਾਂ ਖਾਧਾ ਜ਼ਿੰਦਗੀ ਅਸਲ *ਸਮੂਰ ਬੰਦੇ
ਚਹੁੰ ਦਿਨਾਂ ਦਾ ਮੇਲ ਮਿਲਾਪ ਕਰਕੇ ਉੱਡ ਜਾਇਗਾ ਰੂਹ †ਤੱਯੂਰ ਬੰਦੇ
ਚਰਨ ਫੜ ਗੁਰਦੇਵ ਕਰਤਾਰ ਸਿੰਘਾ ਤੇਰੇ ਬਖ਼ਸ਼ੇ ਜਾਣ ਕਸੂਰ ਬੰਦੇ

ਛੱਛਾ ॥ ੧੧ ॥

ਛੱਛਾ-ਛੱਡ ਦੇ ਕਪਟਫ਼ਰੇਬ ਬੰਦੇਨਹੀਂ ਤਾਂ ਰੱਬ ਤੋਂ ਦੂਰ ਹੀ ਰਹੇਂਗਾ ਓਏ
ਛੱਯਾਦਾਰ ਦਰਖ਼ਤਜੋਨੇਕੀਆਂਦਾਲਾਯਾ ਨਹੀਂ, ਛਾਵੇਂ ਕਿਧੀ ਬਹੇਂਗਾ ਓਏ
ਛਲ ਕਰੇਂ ਹਰ ਇਕ ਨੂੰ ਦਾਉਲਾਵੇਂ ਖੋਟੀਨੀਤਬਦਲੇਦੁੱਖ ਸਹੇਂਗਾ ਓਏ
ਛਿਪਕਲੀ ਦੇ ਵਾਂਗ ਤੂੰ ਢੀਠ ਬੰਦੇ ਕਦ ਤਕ ਅੰਧੇਰਾ ਹੀ ਚਹੇਂਗਾ ਓਏ
ਛਾਲ ਪਏਗੀ ਚਿੱਤਰੇ ਮੌਤ ਦੀ ਜਾਂ ਏਸ ਜਿੰਦ ਨੂੰ ਕਿੱਥੇ ਲੁਕਏਂਗਾ ਓਏ
ਛਿਨ ਭਰ ਦੇ ਸੁੱਖਾਂ ਨੂੰਤਰਸਦਾਰਹੀਂ ਜਦੋਂਦੋਜ਼ਖਾਂ ਦੇ ਵਿੱਚ ਪਏਂਗਾ ਓਏ
ਛਾਰ ਉੱਡ ਜਾਸੀ ਤੇਰੀ ਸੜ ਬੰਦੇ ਮੁੜ ਫੇਰ ਦਿਖਾਲੀ ਨ ਦਏਂਗਾ ਓਏ
ਛਮਾ ਛਮ ਰੋਵੇਂ ਕਰਤਾਰ ਸਿੰਘਾ ਬੀਜ ਬੀਜਿਆ ਫਲ ਸੋ ਲਏਂਗਾ ਓਏ

*ਸਮੂਰ ਜਮਾਂ ਸਮਰ-ਸਮਰੁ ਅਰਥਾਤ ਫਲ। †ਤੱਯੂਰ-ਜਾਨਵਰ ਤਥਾ ਪੰਛੀ

ਜੱਜਾ ॥ ੧੨ ॥

ਜੱਜਾ-ਜਾਣ ਦੇ ਝੂਠਿਆਂ ਝੇੜਿਆਂ ਨੂੰ ਜੋਤ ਸਭ ਦੇ ਵਿੱਚ ਪਛਾਨ ਇੱਕੋ
ਜੀਵ ਜੰਤ ਅਨੰਤ ਦਾ ਰੂਪ ਸਾਰੇ ਸਿਰਜਨਹਾਰ ਸੰਸਾਰ ਭਗਵਾਨ ਇੱਕੋ
ਜ਼ਿੰਦ, ਪੌਣ, ਪਾਣੀ, ਖ਼ਾਕ ਇੱਕੋ ਜਹੀ ਹੱਥ ਪੈਰ ਤੇ ਨੈਨ ਪਰਾਨ ਇੱਕੋ
ਜ਼ਾਤ ਪਾਤ ਬਣਾ ਲਈ ਆਣ ਅੱਗੇ ਮੁੱਢ ਹਿੰਦੂ ਅਤੇ ਮੁਸਲਮਾਨ ਇੱਕੋ
ਜਾਲ ਲਏ ਪਸਾਰ ਨੇ ਮਜ਼੍ਹਬਾਂ ਦੇ ਜ਼ਰਾ ਵੇਖੀਏ ਬੇਦ ਕੁਰਾਨ ਇੱਕੋ
ਜੰਗ ਕਰਨ ਆਪੋ ਵਿੱਚ ਜ਼ਿਦੋ ਜ਼ਿੱਦੀ ਇਕਖ਼ੂਨ ਵਿੱਚੋਂ ਜਿੰਦ ਜਾਨ ਇੱਕੋ
ਜ਼ਿੱਦਾਂ ਪਾਈਆਂ ਮੂਰਖਾਂ ਜ਼ਿਦ ਬਾਝੋਂਅਸਲਰਾਮ ਰਹੀਮ ਰਹਿਮਾਨ ਇੱਕੋ
ਜੋੜ ਤੋੜ ਹੁੰਦੇ ਪਏ ਵੱਖੋ ਵੱਖੀ ਇੱਕੋ ਮੂਲ ਤੋਂ ਘੜੇ ਤ੍ਰਖਾਨ ਇੱਕੋ
ਜਨਮ ਵੇਖੀਏ ਸਭਦਾ ਇੱਕੋ ਜਿਹਾ ਇੱਕੇ ਕਾਰਨੇ ਬਣੇ ਇਨਸਾਨ ਇੱਕੋ
ਜਾਣਾ ਸਭ ਨੇ ਇੱਕ ਹੀ ਜਾ ਮੁੜਕੇ ਵੇਖੋ ਸਾਰਯਾਂ ਦਾ ਹੈ ਨਿਸ਼ਾਨ ਇੱਕੋ
ਜੁਦਾ ਜੁਦਾ ਹੋਂਦਾਂ ਪਏ ਬੰਨ੍ਹਦੇ ਨੇ ਹੈ ਧਰਤ, ਵਿੱਦਵਾਨ, ਬਤਾਨ ਇੱਕੋ
ਜੂਤ ਖੜਕਦੇ ਪਏ ਨੇ ਮਜ਼੍ਹਬਾਂ ਦੇ ਸਿਰਫ਼ ਜ਼ਿਦ ਹੀ ਪਏ ਨਿਭਾਨ ਇੱਕੋ
ਜਿਨੂੰ ਪੁੱਛੀਏ ਖ਼ਲਕ ਬਨਾਈਕਿਸ ਨੇ ਅੱਲਾਪਾਕਤੇ ਰਾਮ ਸੁਨਾਨ ਇੱਕੋ
ਜਾਹਿਲਝਗੜੇਪਾਉਣਕਰਤਾਰਸਿੰਘਾ ਵਿੱਚੋਂਆਰਫ਼ਸੁਰਤ ਟਿਕਾਨ ਇੱਕੋ

ਝੱਜਾ ॥ ੧੩ ॥

ਝੱਜਾ-ਝੇੜਿਆਂ ਦੇ ਵਿੱਚ ਉਮਰ ਬੀਤੀ ਐਵੇਂ ਮੂਰਖਾ ਗਲ ਤੂੰ ਪਾਇ ਹੋਏ
ਝਖਾਂ ਮਾਰ ਕੇ ਜ਼ਿੰਦਗੀ ਖੋਹ ਛੱਡੀ ਵਾਧੂ ਦੁੱਖ ਕਲੇਸ਼ ਵਧਾਇ ਹੋਏ
ਝਾੜ ਪੱਲਿਆਂ ਨੂੰ ਛਡ ਜਾਏਂ ਏਥੇ ਪਾਪ ਕਰ ਜੋ ਪੈਸੇ ਕਮਾਇ ਬੈਠੇ
ਝਗੜਾ ਇੱਕੋ ਮੁਕਾ ਨਾ ਸੱਕਿਉਂਤੂੰਵਾਧੂ ਹੋਰ ਕਿਉਂ ਜਾਲ ਫੈਲਾਇ ਹੋਏ
ਝਾੜੂ ਦੇਇ ਨ ਅੰਦਰ ਸਾਫ਼ ਕੀਤਾ ਕੂੜੇ ਹੋਰ ਤੂੰ ਸਗੋਂ ਖਿੰਡਾਇ ਹੋਏ
ਝੋਲੀ ਵੇਖ ਖ਼ਾਲੀ ਫੇਰ ਝੁਰੇਂਮੂਰਖਪਰਤ ਆਉਣ ਨ ਲਾਲ ਗਵਾਇ ਹੋਏ
ਝੂਰ ਰਾਂਝਿਆ ਵੇਖਕੇ ਝੰਗ ਖ਼ਾਲੀ ਹੀਰ ਰੰਗ ਪੂਰੇ ਰੰਗ ਲਾਇ ਹੋਏ
ਝੱਲਾਂ ਵਿੱਚ ਨ ਝਲਕਦਿਲਦਾਰ ਦਿੱਸੇਗਏਐਵੇਂ ਹੀ*ਮੰਗੂ ਚਰਾਇ ਹੋਏ
ਝਾੜਾਂ ਵਿੱਚ ਕਸਤੂਰੀ ਨੂੰ ਮਿਰਗ ਭਾਲੇ ਹੁੱਲੇ ਆਪਣੇ ਵਿੱਚ ਸਮਾਇ ਹੋਏ
ਝੱਲਾ ਲੱਭਦਾ ਰੱਬ ਨੂੰ ਬਾਹਰ ਵੇਖੋ ਤਾਕ ਦਸਵੇਂ ਦਵਾਰ ਅੜਾਇ ਹੋਏ

*ਮਹੀਆਂ ਦੇ ਵੱਗ।

ਝੱਲੇ ! ਕਾਲ ਨੇ ਝੂਣ ਕੇ ਝਾੜ ਦੇਣੇ ਧੀਆਂ ਪੁੱਤ ਪਰਵਾਰ ਬਣਾਇ ਹੋਏ
ਝਾਕ ਅਜੇ ਨ ਛਡਦਾ ਵਿਸ਼ਿਆਂ ਦੀ ਜਮ ਵੇਖਦਾ ਸਾਹਮਣੇ ਆਇ ਹੋਏ
ਝਾਂਝੇ ਸਮੇਂ ਦੇ ਚੱਲਕੇ ਝਾੜ ਦੇਣੇ ਭਰ ਫਲਾਂ ਜੋ ਡਾਲ ਝੁਕਾਇ ਹੋਏ
ਝੱਬ ਹੋ ਤਯਾਰ ਕਰਤਾਰ ਸਿੰਘਾ ਸਮਝ ਮੌਤ ਨੇ ਬਿਗਲ ਵਜਾਇ ਹੋਏ

ਟੈਂਕਾ ॥ ੧੪ ॥

ਟੈਂਕਾ—ਟੁੱਟਨੀ ਪੀਂਘ ਅਧਵਾਟਿਉਂ ਓਇਜ਼ਰਾਸਹਿਜ ਦੇ ਨਾਲਚੜ੍ਹਾ ਬੰਦੇ
ਟਕੇ ਮਿਲੇ ਸੁਆਸਾਂ ਦੇ ਬਹੁਤ ਮਹਿੰਗੇ ਨੇਕ ਕਰ ਸੌਦਾ ਖ਼ਰਚਾ ਬੰਦੇ
ਟਹਿਲ ਕਰਕੇ ਸਤਿਗੁਰਾਂ ਪੂਰਿਆਂ ਦੀ ਗੁੱਝੇ ਲਾਲ ਨੂੰ ਅੰਬਰੋਂ ਪਾ ਬੰਦੇ
ਟਾਹਰਾਂ ਮਾਰ ਨ ਕੰਨ ਤੇ ਹੱਥ ਧਰਕੇ ਤੇਰੇ ਅੰਦਰ ਪਾਕ ਖ਼ੁਦਾ ਬੰਦੇ
ਟੀਸੀ ਬੈਠਕੇ ਤੋਤਿਆ ਬੋਲ ਨਾਹੀਂ ਪੈਣਾਂ ਮੌਤ ਗੁਲੇਲੇ ਨੇ ਆ ਬੰਦੇ
ਟਲੇ ਤੀਰ ਤਕਦੀਰ ਦਾ ਕਦੇ ਨਾਹੀਂ ਭਾਵੇਂ ਸੈ ਥਾਂ ਜਿੰਦ ਛੁਪਾ ਬੰਦੇ
ਟੈਂ, ਟੈਂ, ਕਰਦਾ ਤੋਤੇ ਵਾਂਗ ਫਿਰੇਂ ਮੈਂ, ਨ, ਮੈਂ, ਨ, ਭੀ ਕਦੇ ਸੁਨਾ ਬੰਦੇ
ਟੱਲ ਵੱਜੇ ਫ਼ਨਾਹ ਦਾ ਸਿਰ ਗਿਰਜੇ ਤਯਾਰ ਹਾਜ਼ਰੀ ਲਈ ਹੋ ਜਾ ਬੰਦੇ
ਟਾਲੇ ਕਰਕੇ ਝੱਟ ਨ ਲੰਘਨਾ ਈਂ ਜਦੋਂ ਆ ਗਿਆ ਹੁਕਮ ਰਜ਼ਾ ਬੰਦੇ
ਟੁਰਿਆ ਪੱਛੜਜੋਓਸਕੀਹਪਹੁੰਚਣਾ ਹੈ ਮਨਜ਼ਲਇਸ਼ਕਦੀਦੂਰ ਸੁਨਾ ਬੰਦੇ
ਟੁੱਟਾ ਫੁੱਲ ਹਯਾਤੀ ਦਾ ਟਾਹਣੀਉਂ ਜਾਂ ਦੇਣਾ ਫੇਰ ਨ ਕਿਸੇ ਨੇ ਲਾ ਬੰਦੇ
ਟਕੇ ਟੁੱਬਿਆਂ ਫੇਰ ਨ ਜਾਗ ਆਉਣੀ ਦਿੱਤਾ ਮੌਤ ਜਾਂ ਥਾਪ ਸੁਲਾ ਬੰਦੇ
ਟੁਰ ਪਵੇ ਜੋ ਮਨਜ਼ਲ ਹੱਕ ਵੱਲੇ ਘੋੜਾ ਸਾਬਤੀ ਸਿਦਕ ਦੁੜਾ ਬੰਦੇ
ਘੱਬੇ ਗਏ ਰੋੱਕਾਂ ਕਰਤਾਰ ਸਿੰਘਾ ਲਾਯਾ ਗੱਲ ਮਾਹਬੂਬ ਨੂੰ ਧਾ ਬੰਦੇ

ਠੱਠਾ ॥ ੧੫ ॥

ਠੱਠਾ—ਠੱਗ ਜਹਾਨ ਦੇ ਪੰਜ ਵਿਸ਼ੇ ਠੱਗ ਜੱਗਸਾਰਾ ਇਨ੍ਹਾਂ ਖਾਇ ਲਿਆ
ਠੁੱਡ ਮਾਰਿਆ ਇਨ੍ਹਾਂ ਦੇ ਮੂੰਹਜਿਸਨੇ ਓਸਆਪਣਾਆਪ ਬਚਾਇ ਲਿਆ
ਠੰਢਾ ਓਸ ਦੇ ਭਾ ਜਹਾਨ ਸਾਰਾ ਕ੍ਰੋਧ ਅੱਗ ਨੂੰ ਜਿਸ ਬੁਝਾਇ ਲਿਆ
ਠੰਢ ਤਦੋਂ ਪੈਂਦੀ ਜਿਗਰਆਸ਼ਕਾਂਦੇ ਜਦੋਂਦਰਸਮਾਹਬੂਬਦਾਪਾਇ ਲਿਆ
ਠਿੱਲ੍ਹ ਪਿਆ ਜੋਸਿਦਕ ਦੇਚੜ੍ਹਬੇੜੇ ਪਾਰਜਾਦਿਲਦਾਰਗਲਲਾਇ ਲਿਆ
ਠੱਪ ਰੱਖ ਦਿੱਤੇ ਓਨ੍ਹਾਂ ਕੁਤਬ ਖ਼ਾਨੇਜਿਨ੍ਹਾਂਅਲਫ਼ਦਾਸਬਕਪਕਾਇ ਲਿਆ
ਠੌਰ ਠੌਰ ਦਾਭਟਕਣਾ ਮੁੱਕ ਗਿਆ ਲੱਭ ਅੰਦਰੋਂ ਜਿਨ੍ਹਾਂ ਖ਼ੁਦਾਇ ਲਿਆ

ਠਰਕ ਠਾਕਰਾਂ ਗਿਆ ਕਰਤਾਰ ਸਿੰਘਾ ਹੱਜਮੱਕੇਦਾਦਿਲੋਂਮੁਕਾਇ ਲਿਆ

ਡੱਡਾ ॥ ੧੬ ॥

ਡੱਡਾ—ਡੋਰ ਹਯਾਤੀ ਦੀ ਮੁੱਕ ਚੱਲੀ ਗੁੱਡੀ ਪਹੁੰਚੀ ਨ ਅਸਲ ਮਕਾਂ ਉੱਤੇ
ਡਾਰੋਂ ਵਿੱਛੜੀ ਕੂੰਜ ਦੇ ਵਾਂਗ ਬੰਦਾ ਰਿਹਾ ਸੁਰਤ ਉਡਾ ਅਸਮਾਂ ਉੱਤੇ
ਡੱਬੇ ਭਰਕੇ ਦੌਲਤਾਂ ਦੱਬ ਰੱਖੇ ਪੈਸਾ ਦਿੱਤਾ ਨ ਰੱਬ ਦੇ ਨਾਂ ਉੱਤੇ
ਡਾਲ ਨੇਕੀਆਂ ਦੇ ਕੱਟੇ ਆਪ ਹੱਥੀਂ ਮੁੜ ਭਾਲਦੇ ਠੰਢੜੀ ਛਾਂ ਉੱਤੇ
ਡਰ ਦੂਰ ਕਰ ਖ਼ਾਲਕ ਖ਼ਲਕ ਦੇ ਦਾ ਛੁਰੀ ਖਿੱਚਦੇ ਬੇ ਜ਼ਬਾਂ ਉੱਤੇ
ਡੁੱਬੇ ਆਪ ਜੋ ਪੱਤਣੋਂ ਜਾ ਲਾਂਭੇ ਫੇਰ ਦੋਸ਼ ਕੀਹ ਦੇਣਾ ਮਲ੍ਹਾਂ ਉੱਤੇ
ਡਾਂਗ ਪਿਆ ਪਲਮਾ ਨ ਪਹਿਲਵਾਨਾਂ ਕਰ ਜ਼ੋਰ ਨ ਬੇ ਗੁਨ੍ਹਾਂ ਉੱਤੇ
ਡੰਗ ਮਾਰਨਾ ਮੌਤ ਦੇ ਸਰਪ ਤੈਨੂੰ ਸੁੱਟ ਲਵੇਗਾ ਓਸੇ ਹੀ ਥਾਂ ਉੱਤੇ
ਡਾਕਾ ਮਾਰਦਾ ਹਾਕਮਾਂ ਆਪ ਫੜਿਆ ਫੇਰ ਫ਼ੈਸਲਾ ਕੀਹ ਗਵ੍ਹਾਂ ਉੱਤੇ
ਡੋਲ ਕਿੰਨੇ ਕੁ ਭਰੇਂਗਾ ਵਿਸ਼ਯਾਂ ਦੇ ਸਾਰਾ ਜ਼ੋਰ ਸ੍ਵਾਸਾਂ ਦੀ ਲਾਂ ਉੱਤੇ
ਡੈਣ ਵਾਸ਼ਨਾ ਜਿਸ ਦੀ ਮਰੀ ਨਾਹੀਂ ਕਾਹਨੂੰ ਲੋਟਦਾ ਪਿਆ ਸਵ੍ਹਾਂ ਉੱਤੇ
ਡੋਰ ਭੌਰ ਘੱਤਾ ਪਾਪੀ ਪਾਪ ਕਰਕੇ ਅੰਬ ਲੱਭਦਾ ਹੁਣ ਫਰਵਾਂ ਉੱਤੇ
ਡੋਲ ਜਾਣ ਜੋ ਮਾਂ ਤੇ ਭੈਣ ਕਹਿਕੇ ਕੀਹ ਵਿਸਾਹ ਹੈ ਬੇ ਹਯਾਂ ਉੱਤੇ
ਡਾਕ੍ਦਾਰ ਦਾ ਫੇਰ ਕੀਹ ਜ਼ੋਰ ਚੱਲੇ ਗੱਲ ਆਈ ਜਾਂ ਅੰਤ ਦੇ ਸ੍ਹਾਂ ਉੱਤੇ
ਡਾਕੇ ਧੁਰੋਂ ਹੀ ਪਾਟਿਆ ਖ਼ਤ ਆਯਾ ਕੀਹ ਦੋਸ਼ ਹੈ ਚਿੱਠੀ ਰਸਾਂ ਉੱਤੇ
ਡਰੇ ਮੌਤ ਤੋਂ ਉਹ ਕਰਤਾਰ ਸਿੰਘਾ ਡਰ ਜਿਨ੍ਹਾਂ ਦਾ ਹੈਸੀ ਜਹਾਂ ਉੱਤੇ

ਢੱਢਾ ॥ ੧੭ ॥

ਢੱਢਾ—ਢੋਲ ਵਾਂਗੂ ਖਾ ਕੇ ਸੌਂ ਰਿਹੋਂ ਕਦੇ ਦੇਣ ਵਾਲਾ ਚਿੱਤ ਆਯਾ ਨ
ਢਹਿ ਪਈ ਜਵਾਨੀ ਦੀ ਕੰਧ ਬੰਦੇ ਥੌਂਬਾ ਨੇਕੀਆਂ ਦਾ ਕਦੇ ਲਾਯਾ ਨ
ਢੱਗੇਕੁਟਦਿਆਂ ਬੀਤਗਈ ਉਮਰਜੱਟਾ ਪਾਈਆਂਚਾਰ ਭੀ ਬੋਹਲਬਨਾਯਾ ਨ
ਢੰਗ ਸਿੱਖਯਾ ਇੱਕ ਭੀ ਤਰਨ ਦਾ ਨਹੀਂ ਸਤਸੰਗ ਦਾ ਰੰਗ ਚੜ੍ਹਾਯਾ ਨ
ਢਲ ਗਈ ਜਵਾਨੀ ਤੇ ਆਇ ਧੌਲੇ ਭੇਟੂ ਅਜੇ ਭੀ ਦਿਲੋਂ ਸ਼ਰਮਾਯਾ ਨ
ਢੱਬ ਉਨ੍ਹਾਂ ਨੂੰ ਪ੍ਰੇਮ ਦਾ ਕਿਵੇਂ ਆਵੇ ਜਿਨ੍ਹਾਂ ਜਿਗਰ ਨੂੰ ਪਕੜ ਜਲਾਯਾ ਨ
ਢੂੰਡਣ ਜੰਗਲੀਂ ਰੱਬ ਨੂੰ ਓਹ ਜਾਂਦੇ ਕਾਮਲ ਜਿਨ੍ਹਾਂ ਨੇ ਪੀਰ ਬਨਾਯਾ ਨ
ਢੱਕ ਰੱਖਯਾ ਜਿਨ੍ਹਾਂ ਨੇ ਲਾਲ ਲੱਧਾ ਬਾਹਰ ਕਿਸੇ ਦੇ ਤਈਂ ਦਿਖਾਯਾ ਨ

ਢੁੱਕ ਨੇੜੇ ਮਾਹਬੂਬ ਦੇ ਗਏ ਜਿਹੜੇ ਮੁੜ ਪਿਛਾਂਹ ਨੂੰ ਮੂੰਹ ਭਵਾਯਾ ਨੇ
ਢੇ ਲੱਗ ਗਏ ਚੰਗੇ ਕਰਤਾਰ ਸਿੰਘਾ ਘੱਟਾ ਛਾਣ ਕੇ ਵਕਤ ਗਵਾਯਾ ਨੇ

ਤੱਤਾ ॥ ੧੯ ॥

ਤੱਤਾ—ਤਾਰ ਸ੍ਵਾਸਾਂ ਦੀ ਟੁੱਟ ਜਾਣੀ ਫੇਰ ਕਿਸ ਰਬਾਬ ਵਜਾਵਨਾ ਏਂ
ਤਾਰੇ ਤੋੜ ਨ ਚੜ੍ਹ ਅਸਮਾਨ ਉੱਤੇ ਅੰਤ ਪਰਤ ਕੇ ਧਰਤ ਤੇ ਆਵਨਾ ਏਂ
ਤਾੜੇ ਵਾਂਗ ਤੂੰਬੇ ਜਮ ਲਾਹ ਸੁੱਟੂ ਰੂੰ ਵਾਂਗ ਕਿਉਂ ਫੁੱਲਦਾ ਜਾਵਨਾ ਏਂ
ਤਾਲੋਂ ਖੁੰਝ ਬੇਤਾਲਿਆ ਨਾਚਿਆ ਓਏ ਕਿਉਂ ਰਾਗ ਬੇਵਕਤ ਦਾ ਗਾਵਨਾ ਏਂ
ਤਾੜ ਵਿੱਚ ਕਸਾਈ ਦੀ ਦੁੰਬਿਆ ਤੂੰ ਖਾ ਚਰਬੀ ਪਿਆ ਵਧਾਵਨਾ ਏਂ
ਤੋੜ ਸੁੱਟਣੀ ਮੌਤ ਨੇ ਧੌਣ ਤੇਰੀ ਵਾਂਗ ਕੁੱਕੜਾਂ ਪਿਆ ਫੁਲਾਵਨਾ ਏਂ
ਤਾਲ ਜ਼ਿੰਦਗੀ ਦਾ ਅੰਤ ਸੁੱਕ ਜਾਣਾ ਕੌਲਫੁੱਲਾ ਤੂੰ ਭੀ ਕੁਮਲਾਵਨਾ ਏਂ
ਤਾਕ ਲਾਈ ਬੈਠਾ ਵੇਖ ਜਮ ਬਿੱਲਾ ਚਿੜੀ ਵਾਂਗ ਉਸ ਫੜ ਲੈ ਜਾਵਨਾ ਏਂ
ਤਾਮਾ ਦੇਕੇ ਹਿਰਸ ਦੇ ਮਾਰਿਆ ਓਏ ਮੌਤ ਜਾਲ ਦੇ ਵਿੱਚ ਫਸਾਵਨਾ ਏਂ
ਤੈਨੂੰ ਕਿਸੇ ਦੀ ਆਖੀ ਨ ਲੱਗਦੀ ਏ ਨਿੱਤ ਬੰਦਿਆ ਪਾਪ ਕਮਾਵਨਾ ਏਂ
ਤੋਤੇ ਵਾਂਗ ਪੈਂਤੀ ਮੂੰਹੋਂ ਪੜ੍ਹੇਂ ਸਾਰੀ ਹਰਫ਼ ਇੱਕ ਨ ਚਿੱਤ ਵਸਾਵਨਾ ਏਂ
ਤਪ ਕਰੇਂ ਹੋ ਬਗਲਿਆ ਇੱਕ ਟੰਗਾ ਸਭ ਡੱਡ ਮੱਛੀ ਚੁਣ ਖਾਵਨਾ ਏਂ
ਤਿਲਕਲਾ ਕੇ ਬਿੱਲ ਜਾਧਜਾਨੀ ਆਂ ਓਏ ਚੂਹੀਆਂ ਨਿਕਲਦੀਆਂ ਮੂੰਹ ਪਾਵਨਾ ਏਂ
ਤੀਰ ਤੀਰਥਾਂ ਦੇ ਵੱਸਾ ਰੱਖਨਾ ਏਂ ਮੈਲ ਦਿਲੋਂ ਨ ਮੂਲ ਗਵਾਵਨਾ ਏਂ
ਤੇਲ ਕੋਹਲੂ ਵਾਂਗੂੰ ਬਾਹਿਰ ਸੁੱਟ ਕਰਕੇ ਨਿਰੇ ਫੋਗ ਨੂੰ ਪਾਸ ਰਖਾਵਨਾ ਏਂ
ਤੱਤ ਵਸਤ ਦਾ ਲਾਲ ਤ੍ਰਿਆਗ ਕਰਕੇ ਜਮ੍ਹਾਂ ਕੱਚ ਦੇ ਤਈਂ ਕਰਾਵਨਾ ਏਂ
ਤਰਕ ਕੀਤੀ ਨ ਬਦੀਆਂ ਕਰਨ ਵੱਲੋਂ ਝੂਠਾ ਤਾਰਕੁਲਦੁਨੀ ਸਦਾਵਨਾ ਏਂ
ਤ੍ਰਿਨ ਕਾਣੇ ਤੇਰਾ ਸਾਰਾ ਦਾਉ ਪਿਆ ਬਾਜ਼ੀ ਜਿੱਤਦਾ ਨਹੀਂ, ਹਰਾਵਨਾ ਏਂ
ਤੰਦ ਚਰਖੇ ਇੱਕ ਨ ਪਾਈ ਕੁੜੇ ਕੀਹ ਦਾਜ ਸੌਹਰੇ ਲੈਕੇ ਜਾਵਨਾ ਏਂ
ਤਰਲੇ ਕਰੇਂਗੀ ਆਂਢ ਗਵਾਂਢਣਾਂ ਦੇ ਰੁੱਠੇ ਪਤੀ ਨੂੰ ਕਿਵੇਂ ਮਨਾਵਨਾ ਏਂ
ਤੂੜੀ ਵਾਂਗ ਸੁਣ ਬੰਦਿਆਂ ਗ਼ਾਫ਼ਲਾ ਓਏ ਝੋਲੇ ਕਾਲ ਦੇ ਤੈਨੂੰ ਉਡਾਵਨਾ ਏਂ
ਤੇਗ਼ ਕਾਲ ਭਗਵਾਨ ਦੇ ਹੱਥ ਫੜੀ ਤੈਨੂੰ ਬੱਕਰੇ ਵਾਂਗ ਕੁਹਾਵਨਾ ਏਂ
*ਤਿਮਰ ਗਿਆ ਨ ਅੰਦਰੋਂ ਆਪ ਤੇਰਾ ਲੋਕਾਂ ਲਈ ਮਸਾਲਾਂ ਜਗਾਵਨਾ ਏਂ

*ਅਗਜਾਨ ਦਾ ਅਨ੍ਹੇਰਾ ॥

ਤੁਰਤ ਹੋ ਤਿਆਰ ਕਰਤਾਰ ਸਿੰਘਾ ਹੁਣ ਮੌਤ ਨੇ ਬਿਗਲ ਵਜਾਵਣਾ ਏ

ਥੱਥਾ ॥ ੧੯ ॥

ਥੱਥਾ-ਥੱਕ ਕੇ ਇੰਦ੍ਰੇ ਰਹਿ ਚੁੱਕੇ ਮਨ ਥੱਕਿਆ ਨਹੀਂ ਵਿਕਾਰ ਵੱਲੋਂ
ਥੁੱਕਾਂ ਪੈਂਦੀਆਂ ਬੰਦਿਆ ਮੂੰਹ ਤੇਰੇ ਇਕ ਭੁੱਲ ਕਰਕੇ ਸਿਰਜਨਹਾਰ ਵੱਲੋਂ
ਥਾਂ, ਥਾਂ ਪਏ ਫਿਟਕਾਰ ਤੈਨੂੰ ਬੇ ਮੁੱਖ ਹੋਕੇ ਕਰਤਾਰ ਵੱਲੋਂ
ਥੱਲੇ ਡਿੱਗਿਉਂ ਪਦਵੀ ਛੱਡ ਉੱਚੀ ਮੂੰਹ ਮੋੜਿਆ ਨ ਮੰਦੀ ਕਾਰ ਵੱਲੋਂ
ਥਰ, ਥਰ ਕੰਬੇ ਨਰਕ ਵੇਖ ਕਰਕੇ ਤੇਰੇ ਜਹੇ ਸ਼ੈਤਾਨ ਦੇ ਯਾਰ ਵੱਲੋਂ
ਥਾਲ ਸੁੱਟ ਪਦਾਰਥਾਂ ਚੰਗਿਆਂ ਦੇ ਕੁੱਤੇ ਵਾਂਗ ਤੱਕੇਂ ਮੁਰਦਾਰ ਵੱਲੋਂ
ਥਾਣੇਦਾਰ ਨੇ ਬੰਨ੍ਹ ਕੇ ਲੈ ਜਾਣਾ ਜਦੋਂ ਚੜ੍ਹਿਆ ਹੁਕਮ ਸਰਕਾਰ ਵੱਲੋਂ
ਥੁੱਲ ਵੇਖਜਾ ਜਦੋਂ ਐਮਾਲਨਾਮਾ ਮਿਲੂ ਸਚੀ ਸਰਕਾਰ ਦਰਬਾਰ ਵੱਲੋਂ
ਥਲਾਂ ਵਿੱਚ ਸੱਸੀਵਾਂਗੂੰ ਤੜਫ ਮਰੀਂ ਠੰਢੀ ਵਾ ਨ ਆਊ ਦਿਲਦਾਰ ਵੱਲੋਂ
ਥੱਮ੍ਹ ਰੱਖਣਾ ਕਿਸ ਕਰਤਾਰ ਸਿੰਘਾ ਲੇਖਾ ਮੁੱਕਿਆ ਜਦੋਂ ਸੰਸਾਰ ਵੱਲੋਂ

ਦੱਦਾ ॥ ੨੦ ॥

ਦੱਦਾ-ਦੋਸ ਨ ਕਿਸੇ ਨੂੰ ਮੂਲ ਦੇਵੀਂ ਕਰਮਾਂ ਕੀਤਿਆਂ ਦੇ ਫਲ ਪਾ ਬੰਦੇ
ਦਾਨੇ ਰਹੇ ਸਮਝਾ ਹਮੇਸ਼ ਤੈਨੂੰ ਰੱਖੀ ਇਕ ਨ ਦਿਲ ਤੇ ਲਾ ਬੰਦੇ
ਦੌਲਤ ਦੁਨੀਆਂ ਦੇ ਮਗਰ ਰਿਹੋਂ ਲੱਗਾ ਦੌਲਤ ਅਸਲੀ ਸਾਰੀ ਲੁਟਾ ਬੰਦੇ
ਦਗ਼ੇ ਨਾਲ ਪਿਆਰ ਹਮੇਸ਼ ਤੇਰਾ ਕਰ ਸ਼ਰਮ ਦਿਲੋਂ ਸ਼ਰਮਾ ਬੰਦੇ
ਦਾਤ ਪਾ ਕੇ ਉਸ ਕਰਤਾਰ ਪਾਸੋਂ ਖਾਧੀ ਮੂਲ ਨ ਵੰਡ ਵੰਡਾ ਬੰਦੇ
ਦੂਰ ਦੂਰ ਤੋੜੀ [illegible] ਕੱਜੇਂ ਸਤਿਸੰਗ ਨ ਸਕਿਉਂ ਜਾ ਬੰਦੇ
ਦਾਉ ਲੋਕਾਂ ਨੂੰ ਲਾਉਂਦਿਆ ਮੂਰਖਾਓਇ ਬੈਠੋਂ ਆਪਨੂੰ [illegible]ਉਲਵਾ ਬੰਦੇ
ਦੂਜੇ ਆਦਮੀ ਦਾ ਬੁਰਾ ਤੱਕਦਾ ਜੋ ਬੁਰਾ ਓਸ ਦਾ [illegible] ਖੁਦਾ ਬੰਦੇ
ਦੁੱਖ ਝੱਲਿਆ ਜਿਨ੍ਹਾਂ ਮਨਸੂਰ ਵਾਂਗੂੰ ਗਲ ਲਿਆ ਮਾਹਬੂਬ ਨੂੰ ਲਾ ਬੰਦੇ
ਦੂਈ ਜਿਨ੍ਹਾਂ ਦੇ ਦਿਲਾਂ ਤੋਂ ਦੂਰ ਹੋਈ ਸ਼ੀਸ਼ੇ ਵਾਂਗ ਹੋ ਗਏ ਸਫ਼ਾ ਬੰਦੇ
ਦਾਰੂ ਨਾਮ ਦਾ ਜਿਨ੍ਹਾਂ ਨੂੰ ਹੱਥ ਆਯਾ ਰੋਗ ਸਦਾ ਦੇ ਲਏ ਮਿਟਾ ਬੰਦੇ
ਦੁਰਕਾਰਿਆ ਉਨ੍ਹਾਂ ਨੂੰ ਰੱਬ ਸੱਚੇ ਲਿਆ ਜਿਨ੍ਹਾਂ ਹੰਕਾਰ ਵਧਾ ਬੰਦੇ
ਦਰਦ ਦਿਲਾਂ ਦੇ ਦੂਰ ਹੋਇ ਆਸ਼ਕਾਂ ਦੇ ਜਦੋਂ ਲਏ ਮਾਸ਼ੂਕ ਬੁਲਾ ਬੰਦੇ
ਦੱਸੇ ਮੁਰਸ਼ਦਾਂ ਕਾਮਲਾਂ ਰਾਹ ਜੇਹੜੇ ਕਦਮ ਉਨ੍ਹਾਂ ਦੇ ਉੱਤੇ ਟਿਕਾ ਬੰਦੇ

ਦਾਣੇ ਵਾਂਗ ਚੱਕੀ ਵਿੱਚ ਦਲੀਦੇ ਨੂੰ ਪੂਰੇ ਗੁਰੂ ਹੀ ਲੈਣ ਬਚਾ ਬੰਦੇ
ਦਿਲ ਦਿਲਾਂ ਨੂੰ ਦੇਂਵਦਾ ਰਾਹਵਿੱਚੋਂ ਦਿਲਨਾਲ ਦਿਲਦਾਰ ਅੜਾ ਬੰਦੇ
ਦੂਰ ਕਰ ਦੁਜੈਗੀ ਦੀ ਗੱਲ ਸਾਰੀ ਮੁਸਲਮਾਨ ਹਿੰਦੂ ਨੇ ਭਰਾ ਬੰਦੇ
ਦਯਾ ਕਰ ਖਾਂ ਗਾਂ ਤੇ ਸੂਰ ਉੱਤੇ ਲੈਣਾ ਦਿਲਾਂ ਨੂੰ ਕੀਹ ਦੁਖਾ ਬੰਦੇ
ਦਾਤਾ ਇਕ ਪ੍ਰਮਾਤਮਾ ਸਭ ਦਾ ਏ ਵਿੱਚੋਂ ਹੰਗਤਾ ਦਿਹ ਉਠਾ ਬੰਦੇ
ਦੰਗੇ ਕਰੇਂ ਫ਼ਸਾਦ ਤੂੰ ਕਾਸ ਨੂੰ ਓਏ ਚਾਰ ਘੜੀ ਦਾ ਝੱਟ ਲੰਘਾ ਬੰਦੇ
ਦਲਾਂ ਸਣੇ ਗਏ ਛੱਡ ਬਾਦਸ਼ਾਹੀਆਂ ਬਾਦਸ਼ਾਹ ਕਈ ਜ਼ੋਰ ਦਿਖਾ ਬੰਦੇ
ਦਹਿ ਦੂਨੀਆਂ ਸੱਤੂਰ ਮਿਲੂ ਅੱਗੇ ਖੱਟ ਰੱਬ ਦੇ ਨਾਮ ਦਵਾ ਬੰਦੇ
ਦੱਬੀ ਛੱਡ ਗਿਉਂ ਜੇਕਰ ਧਰਤ ਅੰਦਰ ਦੱਸ ਕੱਮ ਕਿਹੜੇ ਤੇਰੇ ਆ ਬੰਦੇ
ਦਾਨ ਸੋ ਜਿਹੜਾ ਹੱਥੀਂ ਆਪ ਕੀਤਾ ਪਿੱਛੋਂ ਕੌਣ ਜੋ ਦੇਵੇ ਪਹੁੰਚਾ ਬੰਦੇ
ਦਸਵੰਧ ਕਮਾਈ ਦਾ ਕੱਢ ਕਰਕੇ ਭਲੇ ਅਰਥ ਕਿਤੇ ਖ਼ਰਚਾ ਬੰਦੇ
ਦੂਰ ਪੰਧ ਮੁਸਾਫ਼ਰਾ 'ਫ਼ਿਕਰ ਕਰਕੇ ਖ਼ਰਚ ਖਾਣ ਨੂੰ ਪੱਲੇ ਬਨ੍ਹਾ ਬੰਦੇ
ਦੂਤ ਆਇ ਜਦੋਂ ਦਰਗਾਹ ਵਿੱਚੋਂ ਓਹਨਾਂ ਪੁੱਛਣੀ ਨਹੀਂ ਸਲਾਹ ਬੰਦੇ
ਦੂਣਾ ਸ਼ਾਹ ਦਾ ਮੂਲ ਬਿਆਜ ਹੋਯਾ ਬੈਠਾ ਸਿਰੋਂ ਕਿਉਂ ਕਰਜ਼ ਭੁਲਾ ਬੰਦੇ
ਦਿਨ ਢਲਿਆ ਮੋਮਨਾ ਸੌਂ ਰਿਹੋਂ ਉੱਠ ਕਰ ਨਮਾਜ਼ ਅਦਾ ਬੰਦੇ
ਦਾਰੂਦ ਨ ਫ਼ਾਤਿਆ ਉਨ੍ਹਾਂ ਦਾ ਏ ਬੈਠੇ ਜੋ ਈਮਾਨ ਗਵਾ ਬੰਦੇ
ਦਰਵੇਸ਼ ਖ਼ੁਦਾ ਦੇ ਬਣਨ ਔਖਾ ਔਖਾ ਹੈ ਫ਼ਕੀਰੀ ਦਾ ਰਾਹ ਬੰਦੇ
ਦੀਗਰ ਭੁੱਲ ਕੇ ਪੜ੍ਹਨੀ ਯੱਕ ਹਰਫ਼ੀ ਦੇਣੀ ਹਉਮੈ ਦੀ ਕੰਧ ਗਿਰਾ ਬੰਦੇ
ਦਾਸ ਹੋਣਾ ਗ਼ਰੀਬੀ ਨੂੰ ਧਾਰ ਕਰਕੇ ਮੈਂ, ਮੇਰੀ ਦੇ ਤ੍ਰਈਂ ਜਲਾ ਬੰਦੇ
ਦਾਰ ਚੜ੍ਹ ਮਨਸੂਰ ਦੇ ਵਾਂਗ ਜਾਣਾ ਅਨਲਹੱਕ ਦਾ ਸਬਕ ਪਕਾ ਬੰਦੇ
ਦਾਇਰਾ ਦਿਲ ਦਾ ਖਾਸ ਬਣਾ ਕਰਕੇ ਫ਼ਾਕੇ ਫ਼ਿਕਰ ਦੀ ਧੂਣੀ ਧੁਖਾ ਬੰਦੇ
ਦਾਨਸ਼ਮੰਦ ਹੋ ਧੋਵਣਾ ਦਿਲ ਤਾਈਂ ਦੇਣੀ ਅੰਦਰੋਂ ਮੈਲ ਚੁਕਾ ਬੰਦੇ
ਦਾਹਵਾ ਛੱਡਕੇ ਹੋ ਬੇਦਾਹਵੇ ਰਹਿਣਾ ਪਹਿਲਾਂ ਮਰਨ ਤੋਂ ਮਰਨ ਦਾ ਚਾ ਬੰਦੇ
ਦਿਲਦਾਰ ਤੇ ਦਿਲੋਂ ਕਰਤਾਰ ਸਿੰਘਾ ਕੁਰਬਾਨ ਹੋ, ਯਾਰ ਨੂੰ ਪਾ ਬੰਦੇ

ਧੱਧਾ ॥ ੨੧ ॥

ਧੱਧਾ-ਧੂੜ ਮਾਹਬੂਬ ਦੇ ਚਰਨ ਦੀ ਹੋ ਫੇਰ ਵੇਖ ਪਿਆਰ ਦਾ ਸਵਾਦ ਜਿੰਦੇ
ਧੌਣ ਭੰਨ ਹੰਕਾਰ ਦੀ ਰੱਖ ਥੱਲੇ ਰਾਤ ਦਿਨੇ ਰਹੀਂ ਦਿਲ ਸ਼ਾਦ ਜਿੰਦੇ

ਧਾਰ ਲੈ ਗ਼ਰੀਬੀ ਨੂੰ ਮਨ ਅੰਦਰ ਦੂਰ ਹੋ ਜਾਇ ਸਭ ਉਪਾਧ ਜਿੰਦੇ
ਧੀਰਜ ਹੌਂਸਲੇ ਦਾ ਸਿੱਖੇਂ ਸਬਕ ਜਦੋਂ ਰਹੇ ਕੋਈ ਨ ਆਧ ਬਿਆਧ ਜਿੰਦੇ
ਧਰਤੀਵਾਂਗ ਧੀਰਜ ਜਿਨ੍ਹਾਂ ਧਾਰ ਲਈ ਮਿਟੇ ਉਨ੍ਹਾਂ ਦੇ ਬਾਦਬਿਬਾਦ ਜਿੰਦੇ
ਧਾਰ ਗੰਗ ਗਜ਼ਾਨ ਦੀ ਨ੍ਹਾਇ ਲਿਆ ਦੂਰ ਹੋ ਗਏ ਪਾਪ ਅਪ੍ਰਾਧ ਜਿੰਦੇ
ਧੰਨੇ ਭਗਤ ਵਾਂਗੂੰ ਜਿਨ੍ਹਾਂ ਕਰੀਭਗਤੀ ਨਾਮਉਨ੍ਹਾਂ ਦੇ ਰਹਿਗਏ ਯਾਦ ਜਿੰਦੇ
ਧਰਮ ਹੱਕ ਪ੍ਰਸੱਤੀ ਜਿਨ੍ਹਾਂ ਦਾ ਹੈ ਓਹ ਫਿਰਦੇ ਸਦਾ ਆਜ਼ਾਦ ਜਿੰਦੇ
ਧੜੇ ਬੰਦੀਆਂ ਵਿੱਚ ਨ ਰੱਬ ਰਹਿੰਦਾ ਕੀਤਾ ਆਰਫ਼ਾਂ ਹੈ ਅਰਸ਼ਾਦ ਜਿੰਦੇ
ਧਿੰਗੋ ਜ਼ੋਰੀਆਂ ਕਰਨ ਜੋ ਆਜਜ਼ਾਂ ਤੇ ਓਹ ਨ ਵੱਸਦੇ,ਹੋਣ ਬਰਬਾਦ ਜਿੰਦੇ
ਧਰ ਆਸਰਾ ਇੱਕ ਖ਼ੁਦਾ ਉੱਤੇ ਹੋਰ ਕਿਤੋਂ ਨ ਮਿਲੂਗੀ ਦਾਦ ਜਿੰਦੇ
ਧਰੇ ਜਿਨ੍ਹਾਂ ਨੇ ਪੈਰ ਸੀ ਖ਼ੁਦੀ ਅੰਦਰ ਕਿੱਥੇ ਗਏ ਫ਼ਰੌਨ ਸ਼ੱਦਾਦ ਜਿੰਦੇ
ਧਰਮ ਸਾਲ ਮਸੀਤ ਨੂੰ ਇੱਕ ਜਾਣੀ,ਬਾਂਗ,ਸੰਖ ਤੇ ਇੱਕ ਹੀ ਨਾਦ ਜਿੰਦੇ
ਧੱਕ ਖ਼ੁਦੀ ਨੂੰ ਕੱਢ ਕਰਤਾਰ ਸਿੰਘਾ ਮਿਟ ਜਾਣਗੇ ਸਭ ਫ਼ਸਾਦ ਜਿੰਦੇ

ਨੱਨਾ ॥ ੨੨ ॥

ਨੱਨਾ—ਨਾਮ ਨ ਰੱਬਦਾ ਜਪਿਆਜਿਸ ਉਹਤਾਂਪਸ਼ੂਹੈਜੂਨਇਨਸਾਨ ਕਾਧਾ
ਨਹੀਂਗੁਰੂ ਗਜ਼ਾਨ ਦੇਵਿੱਚ ਨ੍ਹਾਤਾ ਕੀਤਾ ਗੰਗਾ ਦੇ ਵਿੱਚਅਸ਼ਨਾਨ ਕਾਧਾ
ਨਾਲ ਵੱਸਦਾ ਰੱਬ ਪਛਾਣਿਆ ਨ ਮੱਕੇ ਰੱਬ ਨੂੰ ਭਾਲਣੇ ਜਾਨ ਕਾਧਾ
ਨੈਣਾਂ ਵਿੱਚ ਮਾਹਬੂਬ ਨ ਵੱਸਿਆਏ ਧਾਰੀ ਬੰਨ੍ਹ ਸੁਰਮਾ ਐਵੇਂ ਪਾਨ ਕਾਧਾ
ਨਿਹੁ ਪਾਲਿਆ ਹੱਕ ਦੀ ਜ਼ਾਤ ਦਾ ਨ ਪ੍ਰੇਮ ਨਾਰੀਆਂ ਦੇ ਨਾਲ ਲਾਨ ਕਾਧਾ
ਨਾਰ ਛੱਡ ਘਰੋਂ ਤਾੜੇ ਚੀਲੀਆਂ ਨੂੰ ਵਿਸ਼ੇ ਮਾਰਿਆ ਸਾਧ ਅਖਵਾਨ ਕਾਧਾ
ਨਿੰਦਾ ਈਰਖਾ, ਗਿਆ ਨ ਵੈਰ ਵਿੱਚੋਂ ਫੇਰ ਸਿਰ ਸਵਾਹ ਰੁਮਾਨ ਕਾਧਾ
ਨੂਰ ਨੈਣਾਂ ਦੇ ਵਿੱਚ ਨ ਵੱਸਿਆ ਜੇ ਨੂਰਦੀਨ ਐਵੇਂ ਸਦਵਾਨ ਕਾਧਾ
ਨੀਚ ਗਿਆ ਹੰਕਾਰ ਜੇ ਅੰਦਰੋਂ ਨ ਪੋਚਾ ਪੰਡਿਤਾ ਪਾ ਦਿਖਾਨ ਕਾਧਾ
ਨਜ਼ਰਖ਼ਲਕਅੰਦਰਖ਼ਾਲਕਆਇਗਿਆ ਫੇਰਨੀਚਹਿੰਦੂ ਮੁਸਲਮਾਨ ਕਾਧਾ
ਨਿਮਖ ਇਕਨ ਰੱਬ ਵਸਾਯਾ ਹਿਰਦੇ ਲਾਉਣਾਬਗਲੇਵਾਂਗ ਧਿਆਨ ਕਾਧਾ
ਨਿਰਧਨ ਦੀ ਕਰੇ ਇਮਦਾਦ ਨ ਜੋ ਪੁੱਤ੍ਰ ਸੱਪ ਦਾ ਉਹ ਧਨਵਾਨ ਕਾਧਾ
ਨਿਰਲੇਪ ਨ ਵਿਸ਼ੇ ਵਿਕਾਰ ਵੱਲੋਂ ਮੱਥੇ ਚੰਦਨ ਲੇਪ ਲਗਾਨ ਕਾਧਾ
ਨਿੰਮ੍ਰਤਾਈ ਦਾ ਸਬਕ ਨ ਸਿੱਖਣਾ ਜੇ ਪੜ੍ਹ ਪੋਥੀਆਂ ਪਾਯਾ ਗਜ਼ਾਨ ਕਾਧਾ

ਨਿਰੰਕਾਰ ਦੇ ਦੇਸ ਦੀ ਵਾਕਫ਼ੀ ਨ ਕੀਤਾ ਫਿਰ ਕੇ ਸੈਰ ਜਹਾਨ ਕਾਧਾ
ਨਿਰਪੱਖ ਹੋ ਕੇ ਕੀਤੀ ਖੋਜ ਨ ਜੇ ਖੋਜੀ ਮਜ਼੍ਹਬਾਂ ਦਾ ਵਿੱਦਵਾਨ ਕਾਧਾ
ਨੌਂ ਖੰਡ ਧਰਤੀ ਵਿਚ ਵੱਸਦਾ ਜੋ ਓਹਦੇ ਲਈ ਇਕ ਘਰ ਬਨਾਨ ਕਾਧਾ
ਨੇਤ੍ਰ ਝਲਕ ਅੰਦਰ ਪਰਲੈ ਕਰ ਦੇਵੇ ਰਾਵਨ ਮਾਰਿਆ ਆਖ ਵਡਜਾਨ ਕਾਧਾ
ਨਿਰਮਲ ਹੋਯਾ ਨ ਮਨ ਤਿਆਗ ਮੈਲਾ ਗੇਰੀ ਰੰਗ ਲਿਬਾਸ ਰੰਗਾਨ ਕਾਧਾ
ਨਿਸ਼ਕਾਮ ਹੋ ਸਾਧਨਾ ਕਰੀ ਨਾਹੀਂ ਸਾਧਾ ਮੰਗ ਕੇ ਟੁਕੜੇ ਖਾਨ ਕਾਧਾ
ਨਿਹਚਾ ਕਰਦਲੀਲ ਠਹਿਰਾਈ ਨਜੇ ਮੁਰਦੇ ਬਿਨਾਮੁਰੀਦ ਹੋ ਜਾਨ ਕਾਧਾ
ਨਿਤਾ ਨੰਦ ਸਰੂਪ ਨੂੰ ਪਾਯਾ ਨ ਨਿਤਾ ਨੰਦ ਸੋ ਨਾਮ ਰਖਾਨ ਕਾਧਾ
ਨਰਮ ਹੋਯਾ ਦਿਲਨ ਰਹਿਮਵਾਲਾਐਵੇਂ ਨਿਰਮਲਾ ਲਕਬ ਸੋਹਾਨ ਕਾਧਾ
ਨਿਆਉਂ ਪਿਆ ਗਰੀਬਦੀ ਝੋਲੀਨ ਜੇਹੋ ਮੁਨਸਿਫ਼ ਕਲਮ ਉਠਾਨ ਕਾਧਾ
ਨਿਗੁਰੇ ਪੁਰਸ਼ ਨੇ ਗੁਰੂ ਨ ਧਾਰਿਆ ਜੇ ਬੇ ਗੁਰੇ ਦਾ ਗਜਾਨ ਸੁਨਾਨ ਕਾਧਾ
ਨਿੰਦਕ ਹੋਂਵਦੇ ਨਰਕਦੇ ਸਦਾ ਭਾਗੀ ਵੇਖ ਉਨ੍ਹਾਂਦੀ ਗਤੀ ਪਛਤਾਨ ਕਾਧਾ
ਨਿਰਾ ਨਿਮਕ ਹਰਾਮ ਬਦਜ਼ਾਤ ਜਿਹੜਾਪਿਆਰ ਉਸਦੇਨਾਲਵਧਾਨ ਕਾਧਾ
ਨਾਸ ਪਾਪੀ ਦਾ ਹੋਂਵਦਾ ਭਰ ਬੇੜਾ ਡੂਠਾ ਪਾਪੀ ਦਾ ਵੇਖਨਾ ਸ਼ਾਨ ਕਾਧਾ
ਨਜ਼ਰ ਕੀਮੀਆਂ ਗੁਰਾਂਅਕਸੀਰ ਆਹਜ਼ਮ ਹੋਰਕੀਮੀਆਂਗਰ ਢੂੰਡਾਨ ਕਾਧਾ
ਨਾਗ ਮਨ ਜੇ ਕੀਲ ਖਲ੍ਹਾਰਿਆ ਨ ਯੰਤ੍ਰ ਮਾਂਦ੍ਰੀ ਬੀਨ ਬਜਾਨ ਕਾਧਾ
ਨਿਰਤ ਨਾਚਿਆ ਮਨੋਂ ਨ ਕੀਤੀਓਈ ਬੰਨ੍ਹ ਘੁੰਗਰੂ ਤਨ ਨਚਾਨ ਕਾਧਾ
ਨਰ ਹੋ ਕੇ ਖ਼ਰ ਦੀ ਚਾਲ ਚੱਲੇਂ ਬਿਨ੍ਹਾਂ ਦੁੰਬ ਗਧਾ, ਨਰ ਜਾਨ ਕਾਧਾ
ਨਿਰੀਹੰਗਤਾ ਭਰੀਸਰੀਰ ਅੰਦਰ ਬਿਨਾ ਅਮਲ ਦੇ ਆਲਮਾਂ ਮਾਨ ਕਾਧਾ
ਨੱਠਾ ਮਨ ਸ਼ੈਤਾਨ ਦੇ ਮਗਰ ਫਿਰਦਾ ਸਿਰ ਸਜਦੇ ਵਿਚ ਝੁਕਾਨ ਕਾਧਾ
ਨੱਗਰ ਵਿਚ ਨ ਵੱਸਦਾ ਯਾਰ ਲੱਭਾ ਮੁੱਲਾਂ ਚੜ੍ਹ ਮੁਨਾਰੇ ਅਜ਼ਾਨ ਕਾਧਾ
ਨਾਰਾਇਨ ਖ਼ੁਦਾ ਭਗਵਾਨ ਇੱਕੋ ਝਗੜੇ ਕਰ ਫਸਾਦ ਵਧਾਨ ਕਾਧਾ
ਨਾਗਰਵੇਲ ਰੁਮੇਲ ਨ ਵਿਚ ਜਿਸਦੇ ਸਰੂ ਬਿਨ੍ਹਾਂ ਸੋਹਣਾਂ ਬੋਸਤਾਨ ਕਾ...
ਨਾਭੀ ਵਿਚਖ਼ੁਸ਼ਬੋ ਕਰਤਾਰ ਸਿੰਘਾ ਮਿਰਗਵਾਂਗਫਿਰਨਾਂ ਬੀਆਬਾਨ ਕਾਧਾ

ਪੱਪਾ ॥ ੨੩ ॥

ਪੱਪਾ-ਪਾਲਣਾਂਇਸ਼ਕਦਾਨਹੀਂ ਸੌਖਾਪਹਿਲਾਂਮਰਨਤੋਂਸੱਜਨੋਂਮਰਨ ਔਖਾ
ਪਾਰ ਦਿੱਸਦਾ ਰੂਪ ਮਾਹਬੂਬ ਵਾਲਾ ਨਦੀ ਪ੍ਰੇਮਵਾਲੀ ਭਾਈਂ ਤਰਨ ਔਖਾ

ਪਾਣਾਯਾਰ ਦਿਲਦਾਰਦਾਖਰਾਮੁਸ਼ਕਲਸੂਲੀਵਾਂਗਮਨਸੂਰਦੇ ਚੜ੍ਹਨ ਔਖਾ
ਪਰਵਾਨਿਆਂ ਵਾਂਗ ਬੇਜਾਨ ਹੋ ਕੇ ਹੁਸਨ ਸ਼ਮਾਂ ਮ੍ਹਾਹਬੂਬ ਤੇ ਸੜਨ ਔਖਾ
ਪਾਈਜਿਨ੍ਹਾਂਨੇ ਰਮਜ਼ਮਾਹਬੂਬਵਾਲੀਗਲੀ ਯਾਰ ਵੱਲੋਂ ਉਨ੍ਹਾਂ ਟਰਨ ਔਖਾ
ਪਰਾਰਬਧ ਇਨਸਾਨ ਦੀਨਾਲ ਸਦਾ ਬੇਸਬਰਿਆਂ ਸਬਰ ਹੈ ਕਰਨ ਔਖਾ
ਪਾਰੇ ਵਾਂਗ ਹੈ ਮਨਦੀ ਬ੍ਰਿਤੀ ਚੈਂਚਲ ਏਸਬਾਂਦਰ ਦੇ ਤਈਂ ਫੜਨ ਔਖਾ
ਪੰਜਾਂ ਵੈਰੀਆਂ ਨਾਲ਼ ਮੁਕਾਬਲਾ ਹੈ ਬਿਨ੍ਹਾਂ ਫਾਲਗਜਾਨ ਦੀ ਲੜਨ ਔਖਾ
ਪੈਰ ਪੈਰ ਤੇ ਖ਼ਤਰਾ ਧਰਮ ਦਾ ਹੈ ਬੇਈਮਾਨਾਂ ਦੇ ਨਾਲ ਵਿਚਰਨ ਔਖਾ
ਪੌੜੀ ਲੱਗੀ ਅਕਾਲ਼ ਦੇ ਦੇਸ ਨੂੰ ਹੈ ਡੰਡੇ ਧਰਮ ਉਤੇ ਪੈਰ ਧਰਨ ਔਖਾ
ਪਾਸ ਪਾਰਖੂ ਦੇ ਜਦੋਂ ਚਲਾ ਗਿਆ ਤਾਂਬਾ ਤੁੱਲਨਾ ਨਾਲ਼ ਸ੍ਵਰਨ ਔਖਾ
ਪ੍ਰਤਾਪ ਜੇ ਬਖ਼ਸ਼ਦਾ ਰੱਬ ਸੱਚਾ ਥੋੜ ਵਿਤਾਂ ਨੂੰ ਹੋਂਵਦਾ ਜਰਨ ਔਖਾ
ਪਹਿਲਾਂ ਖਾਧੀਆਂ ਜਿਨ੍ਹਾਂ ਅੰਗੂਰੀਆਂਨੇਫੇਰਦੱਭਦਾ ਉਨ੍ਹਾਂਨੂੰ ਚਰਨ ਔਖਾ
ਪਰੇ ਸਿਰੋਂ ਜਿਨ੍ਹਾਂ ਡੇਰੇ ਲਾਇ ਹੋਏ ਓਹਨਾਂ ਆਸ਼ਕਾਂਦਾ ਦਿਲਡਰਨ ਔਖਾ
ਪਿਆ ਚੱਸਕਾ ਜਿਨ੍ਹਾਂ ਹਰਾਮਦਾ ਏ ਦਮ ਹੱਕ ਹਲਾਲ ਦਾ ਭਰਨ ਔਖਾ
ਪਾਹ ਜਿਨ੍ਹਾਂਨੂੰ ਚੜ੍ਹੀ ਕੁਸੰਗ ਦੀਏ ਕਰਨਾ ਉਨ੍ਹਾਂਦਾ ਸੁੱਧਆਚਰਨ ਔਖਾ
ਪੀ ਪੀ ਭੰਗਾਂ ਜਿਹੜੇ ਸੌਣਬਾਗੀਂ ਓਹਨਾਂਤਈਂਮੈਦਾਨਵਿੱਚ ਲੜਨ ਔਖਾ
ਪੜ੍ਹਤ ਜਿਨ੍ਹਾਂ ਸ਼ੈਤਾਨਦੀ ਪੜ੍ਹ ਲਈ ਸਬਕਹੱਕ ਦਾ ਉਨ੍ਹਾਂਨੂੰਪੜ੍ਹਨ ਔਖਾ
ਪਾਪਾਂ ਨਾਲਮਾਯਾ ਜਿਨ੍ਹਾਂ ਕਰੀ ਕੱਠੀ ਪੈਸਾ ਧਰਮਤੇ ਪੱਲਿਓਂਝੜਨ ਔਖਾ
ਪੁੱਜ ਪਰਉਪਕਾਰ ਦਾ ਕਰਨ ਮੁਸ਼ਕਲ ਹੀਰਾ ਹੀਰੇਦੇਵਿੱਚਹੈ ਜੜਨ ਔਖਾ
ਪਏ ਭੋਗਦੇ ਵਿਸ਼ੇ ਜੋ ਰਾਤ ਸਾਰੀ ਤੜਕੇ ਉੱਠਕੇ ਕਰਨ ਸਿਮਰਨ ਔਖਾ
ਪਾਪੀ ਬੰਦਿਆਂ ਤਈਂ ਕਰਤਾਰ ਸਿੰਘਾ ਹੈ ਰੱਬ ਦੀਆਵਨਾ ਸ਼ਰਨ ਔਖਾ

ਫੱਫਾ ॥ ੨੪ ॥

ਫੱਫਾ-ਫੇਰ ਚੌਰਾਸੀ ਦੇ ਵਿੱਚ ਪਿਆਂ ਸੌਖੀ ਲੱਭਣੀ ਜੂਨ ਇਨਸਾਨ ਨਾਹੀਂ
ਫੜ ਨੇਕ ਰਸਤਾ ਨੇੱਕੀ ਕਰ ਜਿੰਦੇ ਸਦਾ ਰਹਿਣੇ ਤੇਰੇ ਇਹ ਸ਼ਾਨ ਨਾਹੀਂ
ਫਲ ਪਾ ਲੈ ਜੂਨ ਇਨਸਾਨ ਦੀ ਦਾ ਜਾਨ ਬੁੱਝਕੇ ਬਣ ਹੈਵਾਨ ਨਾਹੀਂ
ਫ਼ੌਜ ਚੜ੍ਹੀ ਜਾਂ ਮੁਲਕਿ ਅਦੱਮ ਵਾਲੀ ਦੇਣਾ ਓਸ ਕਿਤੇ ਭੱਜ ਜਾਨ ਨਾਹੀਂ
ਫ਼ੌਰਨ ਆ ਕੇ ਸੰਘੀਓਂ ਫੜ ਲੈਣਾ ਤੇਰਾ ਛੱਡਣਾ ਕੁਝ ਗੁਮਾਨ ਨਾਹੀਂ
ਫੱਕ ਉਨ੍ਹਾਂ ਦੀ ਮੌਤ ਉਡਾ ਛੱਡੀ ਜੋ ਮਿਉਂਦੇ ਵਿੱਚ ਅਸਮਾਨ ਨਾਹੀਂ

ਫ਼ਰਨ ਫ਼ਰਨਰੋਂਦੇ ਅੱਖੀਂ ਓਹਡਿੱਠੇ ਜਿਹੜੇ ਕਿਸੇਤੋਂ ਗੱਲਅਖਵਾਨ ਨਾਹੀਂ
ਫ਼ਾਗ ਖੇਲਦੀ ਮੌਤ ਹੈ ਘਰਾਂ ਅੰਦਰ ਅੜਨ ਦੇਵੰਦੀ ਬੁੱਢੜੇ ਜਵਾਨ ਨਾਹੀਂ
ਫ਼ਰੌਨ ਤੇ ਕਾਰੂੰ ਨਮਰੂਦ ਜੈਸੇ ਨਜ਼ਰ ਆਵੰਦੇ ਸ਼ਾਹ ਸੁਲਤਾਨ ਨਾਹੀਂ
ਫਾਂਸੀ ਦੇਵਣਾ ਛੱਡਫਾ ਵੱਸ ਜਿਨ੍ਹਾਂ ਅੱਜ ਉਨ੍ਹਾਂ ਦੇ ਕਿਤੇ ਨਿਸ਼ਾਨ ਨਾਹੀਂ
ਫਸੇ ਸੱਭੋ ਹੀ ਮੌਤ ਦੇ ਜਾਲ ਅੰਦਰ ਕੁਝ ਸ਼ਾਹ ਕੰਗਾਲ ਦਾ ਮਾਨ ਨਾਹੀਂ
ਫੁੱਲ ਡਾਲੀਓਂ ਟੁੱਟ ਜੋ ਡਿੱਗ ਪਏ ਮੁੜ ਲੱਗਣੇ ਸ਼ਾਖ਼ ਤੇ ਆਨ ਨਾਹੀਂ
ਫਿਰ ਫਿਰਕੇ ਬੰਦਿਆ ਥੱਕ ਗਿਓਂ ਸਾਥ ਛੱਡਦਾ ਅਜੇ ਸ਼ੈਤਾਨ ਨਾਹੀਂ
ਫੇਰੇਂ ਤਸਬੀ ਮਾਲਾ ਦਿਖਾਨ ਲਈ ਵਿੱਚੋਂ ਮਨ ਸਿਮਰੇ ਭਗਵਾਨ ਨਾਹੀਂ
ਫ਼ਾਕੇ ਫ਼ਿਕਰ ਕਨਾਇਤ ਰਿਆਜ਼ ਤੋਂ ਜੋ ਖ਼ਾਲੀ ਹੋਏ,ਫ਼ਕੀਰ ਪਛਾਨ ਨਾਹੀਂ
ਫਾੜ ਪੜਦਾ ਖ਼ੁਦੀ ਕਰਤਾਰ ਸਿੰਘਾ ਹੈ ਲਾਭ ਹੀ ਲਾਭ ਨੁਕਸਾਨ ਨਾਹੀਂ

ਬੱਬਾ ॥ ੨੫ ॥

ਬੱਬਾ-ਬਦੀਆਂ ਦੇ ਵਿੱਚ ਉਮਰ ਬੀਤੀ ਨੇਕੀ ਖੱਟ ਲੈ ਅੰਤ ਨਕਾਰਿਆ ਓਏ
ਬਾਲ ਉਮਰਤੋਂ ਪਾਲਣਾ ਜਿਸ ਕੀਤੀ ਕਦੇ ਓਸਦਾ ਗੁਣਚਿਤਾਰਿਆ ਓਏ
ਬੰਦਾ ਜੂਨ ਦਿੱਤੀ ਤੈਨੂੰ ਅਤੀ ਉੱਤਮ ਸੋਹਣਾ ਰੂਪ ਦਿੱਤਾ ਹੱਤਜਾਰਿਆ ਓਏ
ਬੱਤੀ ਦੇ ਨਿਆਮਤਾਂ ਜੰਮਦੇ ਨੂੰ ਤੈਨੂੰ ਗ਼ਾਫ਼ਲਾ ਹੈ ਪ੍ਰਤਿਪਾਰਿਆ ਓਏ
ਬਿਨ੍ਹਾਂ ਕਿਸੇ ਵਸੀਲੇਦੇ ਪੇਟ ਅੰਦਰ ਪਾਲ ਅੱਗਤੋਂ ਬਾਹਰ ਨਿਕਾਰਿਆ ਓਏ
ਬੰਦੇ ਓਸਨੂੰ ਦਿਲੋਂ ਭੁਲਾਇ ਦਿੱਤਾ ਕ੍ਰਿਤਘਨ ਨਲੱਜਿਆ ਭਾਰਿਆ ਓਏ
ਬੁਰਾ ਬਣ ਬੁਰਿਆਈਆਂ ਕਰੇਂ ਬੰਦੇ ਕਿੱਡਾ ਕੋਟ ਗੁਮਾਨ ਉਸਾਰਿਆ ਓਏ
ਬੰਦਾ ਬਣ,ਉਤਾਂਹ ਨੂੰ ਜਾਹ ਨਾਹੀਂ ਢਹਿ ਪਏਂਗਾ ਅੰਤ ਚੁਬਾਰਿਆ ਓਏ
ਬਿੱਲੇ ਕਾਲ ਨੇ ਧੌਣ ਮਰੋੜ ਲੈਣੀ ਬਾਂਗਾਂ ਦੇ ਲੈ ਕੁੱਕੜਾ ਪਿਆਰਿਆ ਓਏ
ਬੇੜਾ ਤੁੱਟ ਗਿਆ ਜਦੋਂ ਜ਼ਿੰਦਗੀ ਦਾ ਕੰਢੇ ਰੋਏਂ ਬੈਠਾ ਵਣਜਾਰਿਆ ਓਏ
ਬੱਚ ਜਾਵਣੇ ਦਾ ਕੀਤਾ ਨਹੀਂ ਹੀੱਲਾ ਵੇਲੇ ਗਏ ਨੂੰ ਰੋ ਵਿਚਾਰਿਆ ਓਏ
ਬਾਗ਼ ਸਾਹਮਣੇ ਹੋਇਵੈਰਾਨ ਤੇਰਾ ਪਿਆਕਰੀਂ ਮਾੱਲੀ ਹਾਲ ਪਾਹਰਿਆ ਓਏ
ਬੁਲਬੁਲ ਨੇ ਜਾਵਣਾ ਉੱਡਵਿੱਚੋਂ ਲੈਣੀ ਵਾਸ਼ਨਾਂ ਕਿਸ ਹਜ਼ਾਰਿਆ ਓਏ
ਬਣੇ ਵਖ਼ਤ ਤੇ ਬੰਦਿਆਛੱਡ ਜਾਣੂੰ ਜਿਨ੍ਹਾਂ ਵਾਸਤੇ ਧਰਮ ਤੈਂ ਹਾਰਿਆ ਓਏ
ਬਾਂਗਦਿੱਤਿਆਂ ਜਾਗ ਨ ਆਈ ਤੈਨੂੰ ਸੁੱਤੇ ਵਕਤ ਨਮਾਜ਼ ਗੁਜ਼ਾਰਿਆ ਓਏ
ਬੇਦ ਭੇਦ ਕਤੇਬ ਤੋਂ ਬਾਹਰ ਅੱਲਾ ਮੁੱਲਾ ਕਾਗ਼ਜ਼ਾਂ ਨੂੰ ਜੱਫਾ ਮਾਰਿਆ ਓਏ

ਬਾਣੀ ਪੜ੍ਹਕੇ ਗੁਰਾਂ ਪੈਗੰਬਰਾਂ ਦੀ ਇਕ ਨੁਕਤਾ ਦਿਲ ਨ ਧਾਰਿਆ ਓਏ
ਬਣਿਆਂ ਫਿਰੇਂ ਤੂੰ ਪੰਡਤ ਭਾਈ ਮੁੱਲਾਂ ਕੰਮ ਇਲਮ ਤੋਂ ਕੋਈ ਨ ਸਾਰਿਆ ਓਏ
ਬ੍ਰਿਛ ਖੁਦੀ ਦਾ ਲਿਆ ਵਧਾ ਵੱਡਾ ਫਿਰੇਂ ਮੂਰਖਾ ਬਹੁਤ ਹੰਕਾਰਿਆ ਓਏ
ਬੂਰ ਢੱਕਿਆ ਰੱਖਿਆ ਦਿਲ ਤੇਰਾ ਪਾਣੀ ਤੱਤ ਨ ਵਿੱਚੋਂ ਨਤਾਰਿਆ ਓਏ
ਬ੍ਰਿੱਧ ਹੋਈ ਅਵੱਸਥਾ ਬਹੁਤ ਤੇਰੀ ਮਨ ਭਟਕਣੋਂ ਨਹੀਂ ਖਲ੍ਹਾਰਿਆ ਓਏ
ਬੱਚ ਫੇਰਭੀ ਜਾਇੰ ਕਰਤਾਰ ਸਿੰਘਾ ਰਹਿੰਦੀ ਉਮਰ ਨੂੰ ਜੇ ਸਵਾਰਿਆ ਓਏ

ਭੱਭਾ ॥ ੨੬ ॥

ਭੱਭਾ-ਭੌਰ ਬਣਕੇ ਲਈਂ ਵਾਸ਼ਨਾਂ ਤੂੰ ਵਾਂਗ ਭੂੰਡ ਦੇ ਚਿੱਤ ਫਸਾਇੰ ਕਾਹਨੂੰ
ਭਾਰ ਅਗਲਾ ਤੋੜਦਾ ਧੌਣ ਪਿਆ ਪੰਡ ਪਾਪਾਂ ਦੀ ਹੋਰ ਉਠਾਇੰ ਕਾਹਨੂੰ
ਭਲਾ ਹੋਇ ਤੇਰਾ ਭਲਾ ਲੋੜ ਸਭਦਾ ਬੁਰਾ ਕਿਸੇ ਦਾ ਮਨੋਂ ਤਕਾਇੰ ਕਾਹਨੂੰ
ਭੂਰੇ ਵਾਲ ਆਇ ਕਾਲੇ ਗਏ ਕਿਧਰੇ ਭਲੇ ਮਾਨਸਾ ਪਾਪ ਕਮਾਇੰ ਕਾਹਨੂੰ
ਭੈੜਾ ਮਨ ਅਜੇ ਹੋਯਾ ਨਹੀਂ ਸਿੱਧਾ ਐਵੇਂ ਜ਼ਿਮੀਂ ਤੇ ਨੱਕ ਘਸਾਇੰ ਕਾਹਨੂੰ
ਭਲਾ ਇਲਮ ਤੇ ਅਮਲ ਜੇ ਨਹੀਂ ਕਰਨਾ ਪੜ੍ਹ ਪੋਥੀਆਂ ਸਿਰ ਖਪਾਇੰ ਕਾਹਨੂੰ
ਭਰਮ ਆਪਣਾ ਮੂਲ ਨਹੀਂ ਦੂਰ ਹੋਯਾ ਵਾਇਜ਼ ਕਾਜ਼ੀਆ ਕਰ ਸੁਨਾਇੰ ਕਾਹਨੂੰ
ਭੁੱਲ ਕਿਸ ਤਰਾਂ ਗਰਭ ਦਾ ਦੁੱਖ ਗਿਆ ਗਰਭ ਵਿੱਚ ਪੈਣਾ ਫੇਰ ਚਾਹਿੰ ਕਾਹਨੂੰ
ਭੱਜਾ ਫਿਰੇਂ ਪਿੱਛੇ ਨਿੱਤ ਵਾਸ਼ਨਾਂ ਦੇ ਨਾਲ ਡਾਇਨ ਦੇ ਸਾਥ ਰਖਾਇੰ ਕਾਹਨੂੰ
ਭੂਤ ਮਨ ਨੂੰ ਵੱਸ ਨ ਮੂਲ ਕੀਤਾ ਰੋਹਬ ਦਾਬ ਝੂਠਾ ਜਤਲਾਇੰ ਕਾਹਨੂੰ
ਭਸਮ ਹੋਇ ਨ ਕਾਮ ਕ੍ਰੋਧ ਵਿੱਚੋਂ ਪਿੰਡੇ ਜੋਗੀਆ ਭਸਮ ਚੜ੍ਹਾਇੰ ਕਾਹਨੂੰ
ਭਾੜਾ ਦੇਣ ਜੋਗਾ ਪੱਲੇ ਨਹੀਂ ਪੈਸਾ ਰਾਹ ਗੰਗਾ ਦਾ ਰੋਜ਼ ਪੁਛਾਇੰ ਕਾਹਨੂੰ
ਭੱਠ ਪਿਆ ਸੋਨਾਂ ਜਿਹੜਾ ਕੰਨ ਤੋੜੇ ਵਿਸ਼ੇ ਰੋਗ ਦਾ ਸੋਗ ਵਧਾਇੰ ਕਾਹਨੂੰ
ਭਾਂਤ ਭਾਂਤ ਦੇ ਸ੍ਵਾਂਗ ਬਣਾ ਕਰਕੇ ਠੱਗਾ ਦੁਨੀਆਂ ਨੂੰ ਠੱਗ ਖਾਇੰ ਕਾਹਨੂੰ
ਭੂਰੇ ਵਾਂਗ ਕਾਲਾ ਰਿਹਾ ਮਨ ਪਾਪੀ ਗੰਗਾ, ਗਯਾ, ਗੋਦਾਵਰੀ ਨਾਇੰ ਕਾਹਨੂੰ
ਭਾਂਬੜ ਅੰਦਰ ਕ੍ਰੋਧ ਦੇ ਬਲਣ ਪਏ ਓਮ ਸ਼ਾਂਤੀ, ਸ਼ਾਂਤੀ ਗਾਇੰ ਕਾਹਨੂੰ
ਭਲੀ ਵਸਤ ਦੇਵੇ ਦੁੱਧ ਘਿਓ ਸਾਨੂੰ ਉੱਤੇ ਗਊ ਦੇ ਛੁਰੀ ਚਲਾਇੰ ਕਾਹਨੂੰ
ਭੁੜਕ ਭੁੜਕ ਚਮੂਣੇ ਦੇ ਵਾਂਗ ਪਵੇਂ ਜ਼ੋਰ ਆਜਜ਼ਾਂ ਉੱਤੇ ਜਤਾਇੰ ਕਾਹਨੂੰ
ਭੂੰਨ ਸੁੱਟਿਆ ਤ੍ਰਿਸ਼ਨਾ ਅੱਗ ਤੈਨੂੰ ਕ੍ਰੋਧ ਵਿੱਚ ਆ ਜਿਗਰ ਜਲਾਇੰ ਕਾਹਨੂੰ
ਭੂਕ ਵਾਂਗ ਪੋਲਾ ਬਿਨ੍ਹਾਂ ਅਮਲਾਂ ਦੇ ਉਤੋਂ ਮੂਰਖਾ ਪਾਜ ਦਿਖਾਇੰ ਕਾਹਨੂੰ

ਭੁੰਜੇ ਲੇਟਣਾ ਅੰਤ ਨੂੰ ਖਾਕ ਅੰਦਰ ਮਖ਼ਮਲੀ ਗੱਦੇ ਬਣਵਾਇੰ ਕਾਹਨੂੰ
ਭਾਹ ਨਰਕਵਿਚੋਂ ਖਾਹਿਸ਼ ਬਚਨੇ ਦੀ ਪੈਰ ਪਾਪ ਦੇ ਜਾਲ ਫਸਾਇੰ ਕਾਹਨੂੰ
ਭਾਰੇ ਪੱਥਰ ਕਦੇ ਭੀ ਤਰਨ ਨਾਹੀਂ ਪੱਥਰ ਬਣਕੇ ਬੇੜਾ ਡੁਬਾਇੰ ਕਾਹਨੂੰ
ਭਾਵੇਂ ਧਰਮ ਦਾ ਰਾਹ ਹੈ ਬਹੁਤ ਔਖਾ ਹੈ ਅੰਤ ਚੰਗਾ ਘਬਰਾਇੰ ਕਾਹਨੂੰ
ਭੂਏ ਹੋਕੇ ਬੰਦਿਆ ਖ਼ੁਦੀ ਅੰਦਰ ਐਵੇਂ ਆਜਜ਼ਾਂ ਤਾਈਂ ਸਤਾਇੰ ਕਾਹਨੂੰ
ਭਗਵਾਨ ਦਾ ਭਜਨ ਕਰਤਾਰ ਸਿੰਘਾ ਕਰਬਿਰਥਾ ਉਮਰ ਵੰਜਾਇੰ ਕਾਹਨੂੰ

ਮੱਮਾ ॥ ੨੭ ॥

ਮੱਮਾ—ਮੌਤਨੇ ਆਵਣਾ ਗੱਜ ਜਦੋਂ ਤਦੋਂ ਬੰਦਿਆ ਕਿਸੇ ਛੁਡਾਵਨਾ ਨਹੀਂ
ਮਰਜੀ ਰੱਬਦੀ ਨਾਲਤੂੰ ਜਾਇੰ ਬੱਧਾ ਕਿਸੇ ਹੁਕਮਹਜ਼ੂਰ ਪਰਤਾਵਨਾ ਨਹੀਂ
ਮੇਲਕੁਲਮੌਤਦਾਵੱਜਿਆਬਿਗਲਜਦੋਂ ਤੈਨੂੰਨੈਂਕਰਾਕਿਸੇਅਟਕਾਵਨਾਨਹੀਂ
ਮੜਾ ਮਾਲ ਅਸਬਾਬ ਤੇਘਰ ਕੁੱਲਾਪਿਆਰਹੇਗਾਨਾਲ ਕੁਝਜਾਵਨਾ ਨਹੀਂ
ਮਾਰ ਜਮਾਂ ਦੀ ਖਾਇੰਕੇ ਰੋਇੰਗਾ ਤੂੰ ਕਿਸੇ ਸਾਥੀ ਨੇ ਦੁੱਖ ਵੰਡਾਵਨਾ ਨਹੀਂ
ਮਹਿਲ ਮਾੜੀਆਂ ਛੱਡਕੇ ਟੁਰ ਜਾਸੈਂ ਮੁੜਪਰਤ ਫੇਰਾ ਏਥੇ ਪਾਵਨਾ ਨਹੀਂ
ਮਰ ਗਿਆਂ ਦਾ ਕਿਸੇ ਨ ਨਾਮਲੈਣਾ ਬੱਧਾ ਗਿਆ ਛੁਡਾ ਲਿਆਵਨਾ ਨਹੀਂ
ਮਾਂ ਬਾਪ ਤੇ ਭੈਣ ਭਰਾ ਸਾਰੇ ਸਾਥ ਕਿਸੇ ਦੋ ਕਦਮ ਨਿਭਾਵਨਾ ਨਹੀਂ
ਮੜ੍ਹੀ ਗੋਰ ਦੇ ਵਿੱਚ ਲੈ ਜਾ ਸੁੱਟਨ ਮੂਲ ਘੜੀਦੋ ਘਰ ਰਖਾਵਨਾ ਨਹੀਂ
ਮਾਲਮੁਲਕਜਾਗੀਰਦੇਵਾਲੀਆਓਏਬਿਨ੍ਹਾਂ ਕੱਫਨ ਕੁਝਬਿਆਵਨਾ ਨਹੀਂ
ਮੇਰੀ ਮੇਰੀਕਰਦੇ ਸਾਰੀਉਮਰ ਬੀਤੀ ਮਰਦੀਵਾਰਪੱਲੇਕੁਝ ਪਾਵਨਾ ਨਹੀਂ
ਮੁੜ ਜਾਵਨਾ ਦੇਸ ਬਿਗਾਨਿਆਂ ਨੂੰ ਕਿਸੇਆਦਰ ਨਾਲ ਬੁਲਾਵਨਾ ਨਹੀਂ
ਮੈਂ ਮੈਂ ਕਰਦਾ ਜਿੱਥੇ ਰਿਹੋਂ ਸਦਾ ਓਹਨਾਂ ਥਾਵਾਂ ਉਤੇ ਪਰਤ ਆਵਨਾ ਨਹੀਂ
ਮਿਲ ਗਏ ਹੁਕਮ ਨਾਮ ਕੱਟਨੇ ਦੇ ਕਿਸੇ ਅਦਬ ਸਲੂਟਬਜਾਵਨਾ ਨਹੀਂ
ਮੌਰੂਸੀਆਂ ਜਦ ਤੋਂ ਖੁੱਸ ਗਈਆਂ ਕਿਸੇ ਮਾਮਲਾ ਮੂਲ ਦਵਾਵਨਾ ਨਹੀਂ
ਮਿਲੀਆਂਟਿਕਟਾਂਮੁਲਕਅਦੱਮਦੀਆਂਇੱਕਮਿੰਟਭੀਕਿਸੇਅਟਕਾਵਨਾ ਨਹੀਂ
ਮਿਲ ਮਿਲਕੇ ਬੈਠਦੇਯਾਰਜਿਹੜੇ ਵਿੱਛੜ ਗਿਆਂਦਾਮੇਲ ਮਲਾਵਨਾ ਨਹੀਂ
ਮੂੰਹ ਵਿੱਚ ਗਰਾਹੀਆਂ ਦੇਣ ਜਿਹੜੇ ਓਹਨਾਂਪਰਤਕੇ ਮੂੰਹ ਦਖਾਵਨਾ ਨਹੀਂ
ਮਾਲੀ ਬਾਗ਼ ਜਿਹੜੇ ਨਿੱਤ ਸੈਰ ਕਰੇਂ ਫੇਰ ਕਦੇ ਭੀਕਿਸੇ ਕਰਾਵਨਾ ਨਹੀਂ
ਮੱਲਾ ਕੱਢ ਲੈ ਡੰਡ ਤੂੰ ਦਿਨ ਥੋੜ੍ਹੇ ਔਣਾ ਫੇਰ ਇਹ ਵਕਤਸੁਹਾਵਨਾ ਨਹੀਂ

ਮਲ ਤੇਲ ਲਸ਼ਕਾ ਸਰੀਰ ਤਾਈਂ ਭਲਾ ਕਾਲ ਜੇ ਏਸ ਨੂੰ ਖਾਵਨਾ ਨਹੀਂ
ਮਲਮਲਾਂ ਹੰਡਾ ਲੈ ਸੋਹਣੀਏਂ ਨੀ ਜੇ ਖ਼ਾਕ ਦੇ ਵਿਚ ਸਮਾਵਨਾ ਨਹੀਂ
ਮੈਲ ਲਾਹ ਲੈ ਵੱਟਣੇ ਮਲ ਕਰਕੇਭਲਾ ਕਾਲ ਜੇਇਹਨੂੰ ਰੁਲਾਵਨਾ ਨਹੀਂ
ਮੁਰਗਾਬੀਏ ਤਾਰੀਆਂ ਲਾ ਲੈ ਖਾਂ ਮੌਤ ਬਾਜ ਜੇ ਤੈਨੂੰ ਦਬਾਵਨਾ ਨਹੀਂ
ਮੋਰਾ ਬਾਗ਼ ਦੇ ਵਿਚ ਪਾ ਲੈ ਪੈਲਾਂ ਭਲਾ ਇਹਨੂੰ ਜੇ ਖ਼ਿਜ਼ਾਂ ਸੁਕਾਵਨਾ ਨਹੀਂ
ਮੁਰਲੀਕਾਨ੍ਹਾਂ ਵਜਾ ਲੈ ਚਾਰ ਦਿਨਾਂ ਨਿੱਤ ਕੁੰਜ ਗਲੀਵਿਚ ਗਾਵਨਾ ਨਹੀਂ
ਮਨਾ ਲੰਮੀਆਂ ਤਾਣਕੇ ਤਾਂ ਸੌਂਖਾਂ ਤੈਨੂੰ ਕਿਸੇ ਜੇ ਪਕੜ ਉਠਾਵਨਾ ਨਹੀਂ
ਮੇਰੇ ਕਹੇ ਤੇ ਹੁਣ ਜੇ ਲੱਗਿਓਂ ਨ ਤੈਨੂੰ ਫੇਰ ਕਿਸੇ ਸਮਝਾਵਨਾ ਨਹੀਂ
ਮੰਨ ਸੁਖ਼ਨਭਗਵਾਨਦਾਭਜਨਕਰਲੈ ਐਵੇਂ ਮਾਨੁਖਜਨਮਗਵਾਵਨਾ ਨਹੀਂ
ਮਾਲ ਰੱਬ ਦੇਰਾਹ ਤੇ ਖ਼ਰਚਕਰ ਜਾਹਪਿਛੋਂ ਕਿਸੇਨੇਖ਼ਰਚ ਪੁਚਾਵਨਾ ਨਹੀਂ
ਮਾਯਾਪਾਪਕਰਕੇ ਕੱਠੀ ਕਰੇਂ ਕਾਹਨੂੰ ੭ ਅਰਥਜੇ ਏਸਨੂੰ ਲਾਵਨਾ ਨਹੀਂ
ਮਿਲੇ ਫੇਰ ਮਾਨੁੱਖ ਦੀ ਜੂਨ ਨਾਹੀਂ ਐਸਾ ਉੱਤਮ ਵਕਤ ਖੁੰਝਾਵਨਾ ਨਹੀਂ
ਮਿੱਠਾ ਬੋਲ,ਸਭ ਦਿਲ ਖ਼ੁਦਾ ਦੇ ਨੇ ਜੇਕਰ ਆਪਨਾ ਦਿਲ ਦੁਖਾਵਨਾ ਨਹੀਂ
ਮੁਰਦਾ ਹੋ ਮੁਰੀਦਜਾਹ ਗੋਰਅੰਦਰ ਬਿਨ੍ਹਾਂਮੁਰਸ਼ਦਾਂ ਕਿਸੇ ਛੁਡਾਵਨਾ ਨਹੀਂ
ਮੱਕੇ ਜਾਹ ਤੂੰ ਹਾਜੀਆ ਲੱਖ ਵਾਰੀ ਬਿੱਨ੍ਹਾਂ ਅੰਦੋਂ ਰਬ ਦਰਸਾਵਨਾ ਨਹੀਂ
ਮਜੀਠ ਦਾ ਰੰਗ ਹੈ ਪ੍ਰੀਤ ਸੱਚੀ ਝੂਠਾ ਰੰਗ ਕਸੁੰਭ ਰਹਾਵਨਾ ਨਹੀਂ
ਮਰਗਿਓਂ ਜੇ ਮਰਨ ਤੋਂ ਮਨਾਂ ਪਹਿਲਾਂਮੁੜ ਦੋਜ਼ਖ਼ੀਂ ਅੰਗ ਜਲਾਵਨਾ ਨਹੀਂ
ਮੁੱਲਾਂ ਚੜ੍ਹ ਮੁਨਾਰੇ ਬੁਲਾਇਂ ਕਿੰਨੂੰ ਰੱਬ ਬਾਹਿਰ ਕਿਤੇ ਵਿੱਚੋਂ ਭਾਵਨਾ ਨਹੀਂ
ਮਹਿੰਦੀ ਵਿਚ ਜਿਉਂ ਰੰਗ ਨ ਵੱਖਰਾ ਏ ਕਿਤੇ ਵੱਖ ਖ਼ੁਦਾ ਦਿਸਾਵਨਾ ਨਹੀਂ
ਮੌਲਾਸਭਦੇ ਵਿਚਕਰਤਾਰ ਸਿੰਘਾ ਬਾਹਿਰ ਖੰਡ ਤੋਂ ਜਿਵੇਂ ਖਡਾਵਨਾ ਨਹੀਂ

ਯੱਯਾ ॥ ੨੮ ॥

ਯੱਯਾ-ਯਾਦ ਮਾਹਬੂਬ ਦੀ ਜਿਨ੍ਹਾਂ ਤਾਈਂ ਮਨ ਉਨ੍ਹਾਂ ਦੇ ਆਵੰਦੀ ਚੈਨ ਕਿੱਥੇ
ਯਾਰ ਬਾਝ ਸੰਸਾਰ ਵੈਰਾਗ ਦਿੱਸੇ ਨੀਂਦ ਭਰ ਸੌਂਦੇ ਕਦੇ ਨੈਨ ਕਿੱਥੇ
ਯੱਕ ਰੰਗੀਦੇ ਵਿੱਚ ਉਹ ਰਹਿਨਰੱਤੇ ਭਲਾ ਸਬਕ ਦੋਰੰਗੀ ਦਾਲੈਨ ਕਿੱਥੇ
ਯੋਗ ਸਾਧਜਾਉਨ੍ਹਾਂਕਰਤਾਰ ਸਿੰਘਾਜਿਊਂਦੇਬਿਨ੍ਹਾਂਮਾਹਬੂਬਦੇਰਹਿਨ ਕਿੱਥੇ

ਰਾਰਾ ॥ ੨੯ ॥

ਰਾਰਾ—ਰਾਤ ਬੀਤੀ ਦਿਨ ਚੜ੍ਹਨ ਲੱਗਾ ਬੰਨ੍ਹ ਬਿਸਤ੍ਰਾ ਹੋ ਤਯਾਰ ਜਿੰਦੇ

ਰਹਿਨ ਵਿੱਚ ਸਰਾਂ ਹਮੇਸ਼ ਨਾਹੀਂ ਲੰਮੇ ਪੈਰ ਨ ਪਈ ਪਸਾਰ ਜਿੰਦੇ
ਰੌਲਾ ਪਿਆ ਭਾਰਾ ਚਲੋ ਚਲੀ ਦਾ ਏ ਬੱਧੇ ਵੇਖ ਮੁਸਾਫ਼ਰਾਂ ਭਾਰ ਜਿੰਦੇ
ਰਾਹ ਮੱਲ ਲਏ ਰਾਹੀਆਂ ਆਪਣੇ ਨੇ ਤੈਨੂੰ ਸੁੱਤਿਆਂ ਕੁਝ ਨ ਸਾਰ ਜਿੰਦੇ
ਰੱਖੀ ਰਾਸ ਨ ਸਾਂਭ ਕੇ ਸ਼ਾਹ ਦੀ ਏ ਜੂਏ ਵਿੱਚ ਛਡੀ ਤੈਨੇ ਹਾਰ ਜਿੰਦੇ
ਰੋਣਾ ਪਏਗਾ ਅੰਤ ਹਿਸਾਬ ਵੇਲੇ ਕੀਤਾ ਕੋਈ ਨ ਨੇਕ ਬਪਾਰ ਜਿੰਦੇ
ਰੋਟੀ ਕੱਪੜੇ ਦੇ ਅੱਗੇ ਰੱਖ ਨੌਕਰ ਕੀਤੇ ਉਨ੍ਹਾਂ ਤੇ ਹੁਕਮ ਹਜ਼ਾਰ ਜਿੰਦੇ
ਰੋਜ਼ੀ ਦੇ ਤੇਰੇ ਸਣੇ ਕੁੱਲ ਨੂੰ ਜੋ ਉਹਨੂੰ ਛੱਡਿਆ ਮਨੋ ਵਿਸਾਰ ਜਿੰਦੇ
ਰੋਜ਼ ਕਰੇਂ ਲੇਖੇ ਲੈਣ ਦੇਣ ਲੰਮੇ ਭੁੱਲਣ ਦੇਂ ਨ ਪਾਈਆਂ ਚਾਰ ਜਿੰਦੇ
ਰੋਜ਼ਨਾਮਚਾ ਅਮਲ ਦਾ ਹੱਥ ਲੈ ਕੇ ਕਦੇ ਓਸ ਤੇ ਭੀ ਨਿਗ੍ਹਾ ਮਾਰ ਜਿੰਦੇ
ਰਾਹ ਰੱਬ ਦੇ ਖ਼ਰਚ ਨ ਕਦੇ ਕੀਤਾ ਕਿਸ ਕੰਮ ਹੋਣਾ ਸ਼ਾਹੂਕਾਰ ਜਿੰਦੇ
ਰੰਗ ਚੜ੍ਹਿਆ ਇਸ਼ਕਮਾਹਬੂਬ ਦਾ ਨਹੀਂਕੋਰਾਕੱਪੜਾਰਹੀਂਬੁਟਜਾਰ ਜਿੰਦੇ
ਰੂਪ ਦੂਰ ਬੁਢੇਪੇ ਨੇ ਕਰ ਦੇਣਾ ਕਰੇਂ ਏਤਨਾ ਜਿਧਾ ਹੰਕਾਰ ਜਿੰਦੇ
ਰੁਲ ਜਾਵਣਾ ਖ਼ਾਕ ਦੇ ਵਿੱਚ ਵੇਖੀਂ ਸੋਹਣਾਬਦਨ ਤੇਰਾ ਗੁਲਾਨਾਰ ਜਿੰਦੇ
ਰੱਜ ਖਾ, ਤੇ ਪਹਿਨ ਪੋਸ਼ਾਕ ਚੰਗੀ ਕੀਤਾ ਕਦੇ ਨ ਸ਼ੁਕਰ ਕਰਤਾਰ ਜਿੰਦੇ
ਰੱਦ ਕੀਤੀਉਂ ਪਾਕ ਕਰਤਾਰ ਵਿੱਚੋਂਵੇਖ ਅਮਲਤੇਰੇ ਸਿਰਜਨਹਾਰ ਜਿੰਦੇ
ਰਹੇ ਰਾਵਣ ਤੇ ਕੁੰਭਕਰਨ ਨਾਹੀਂ ਵੱਡੇ ਵਿੱਚ ਜਿਨ੍ਹਾਂ ਬਲਕਾਰ ਜਿੰਦੇ
ਰੋਂਦੇ ਗਏ ਜਹਾਨ ਤੋਂ ਬਲੀ ਯੋਧੇ ਧਾਂਗ ਜਿਨ੍ਹਾਂ ਦੀ ਵਿੱਚ ਸੰਸਾਰ ਜਿੰਦੇ
ਰਾਜੇ ਰਾਣੀਆਂ ਦੇ ਸਣੇ ਲੱਦ ਗਏ ਖ਼ਾਲੀ ਛੱਡਕੇ ਮਹਿਲ ਮੁਨਾਰ ਜਿੰਦੇ
ਰਹੀਆਂ ਸੁੰਞੀਆਂ ਪਈਆਂ ਉਹ ਖ਼ਾਬਗਾਹਾਂਬਾਂਕੇਲਏਵਿੱਚੋਂਮੌਤਮਾਰ ਜਿੰਦੇ
ਰੋੜਾਂ ਅੱਜ ਪਈਆਂ ਅਸੀਂ ਦੇਖਦੇ ਹਾਂ ਜਿੱਥੇ ਕਦੇ ਸਨ ਬਾਗ਼ਬਹਾਰ ਜਿੰਦੇ
ਰਾਜ ਰਹੇ ਨ ਰਾਜ ਦੇ ਰਹੇ ਵਾਲੀ ਦਿੱਤੇ ਮੌਤ ਨੇ ਪਾਰ ਉਤਾਰ ਜਿੰਦੇ
ਰੜੀਆਂ ਰਿਸ਼ਵਤਾਂ ਲੈਕੇ ਧਨ ਜੋੜੇ ਕਰ ਆਜਜ਼ਾਂ ਨੂੰ ਦੁਖਯਾਰ ਜਿੰਦੇ
ਰੋਗ, ਭੋਗਦੇ ਮੂੰਹ ਉਹ ਰੁੜ੍ਹ ਗਏ ਅੰਤ ਰੱਬ ਦੇ ਰਹੇ ਦੇਣ ਦਾਰ ਜਿੰਦੇ
ਰਾਮ ਸਿਮਰ ਨੇਕੀ ਕੁਝ ਕਰ ਲਈਂ ਕੀਹ ਜ਼ਿੰਦਗੀ ਦਾ ਇਤਬਾਰ ਜਿੰਦੇ
ਰੱਬ ਬਖ਼ਸ਼ ਦੇਵੇ ਕਰਤਾਰ ਸਿੰਘਾ ਢਹਿ ਪਏਂ ਚਰਣੀਂ ਔਗਣ ਹਾਰ ਜਿੰਦੇ

ਲੱਲਾ ॥ ੩੦ ॥

ਲੱਲਾ—ਲਾਨ੍ਹਤਾਂ ਬੰਦਿਆ ਲੱਖ ਤੈਨੂੰ ਸਿਰਜਨ ਹਾਰ ਕ੍ਰਤਾਰ ਭੁਲਾਯਾ ਈ

ਲੱਗ ਵਿਸ਼ੇ ਵਿਕਾਰ ਵਿੱਚਹੋਇਓਂ ਅੰਨ੍ਹਾਂ ਸ਼ਮ੍ਹਾ ਅਕਲਦਾ ਚਾ ਬੁਝਾਯਾ ਈ
ਲੋਕ ਲਾਜ ਛੱਡੀ ਧਰਮ ਲਾਜ ਛੱਡੀ ਬੁਰਾ ਕਰਨ ਦਾ ਬੀੜਾ ਉਠਾਯਾ ਈ
ਲੱਤ ਕੱਢ ਲਈ ਭਲਮਾਨਸੀ ਤੋਂ ਪੈਰ ਬਦੀ ਦੇ ਵਿੱਚ ਅੜਾਯਾ ਈ
ਲੱਗੀ ਇਕ ਭੀ ਨ ਤੇਰੇ ਚੋਟ ਅੰਦਰ ਬਹੁਤ ਆਰਫ਼ਾਂ ਨੇ ਸਮਝਾਯਾ ਈ
ਲਾਉਬਾਲੀਦਰਗਹ ਵਿੱਚ ਜਾਣ ਲਈ ਨੇਕ ਅਮਲ ਨ ਪਾਸ ਰਖਾਯਾ ਈ
ਲਾਜ ਖਾ ਲਈ ਵੇਚਕੇ ਮੂਰਖਾ ਓਇ ਭੈੜਾ ਦਿਲ ਨ ਕਦੇ ਸ਼ਰਮਾਯਾ ਈ
ਲੁਕ ਛਿਪ ਕਰੇਂ ਐਬ ਜੱਗ ਪਾਸੋਂ ਭਲਾ ਰੱਬ ਤੋਂ ਕੀਹ ਛੁਪਾਯਾ ਈ
ਲੋਭ ਕਾਮ ਕ੍ਰੋਧ ਤੇ ਮੋਹ ਵੈਰੀ ਪਿਆਰ ਨਾਲ ਏਹਨਾਂ ਵੱਡਾ ਪਾਯਾ ਈ
ਲੈਂਦੇ ਯਾਰਾਂ ਦੀ ਖ਼ਬਰ ਇਹ ਠੱਗ ਪੰਜੇ ਵੈਰੀ ਉੱਤੇ ਇਤਬਾਰ ਜਮਾਯਾ ਈ
ਲੰਗੂਰ ਵਾਂਗ ਤੂੰ ਬੇ ਸ਼ਊਰ ਫਿਰੇਂ ਝਾਹੀਏਂ ਮੂੰਹ ਕਾਲਾ ਕਰਵਾਯਾ ਈ
ਲਿਆ ਸਬਕ ਨ ਹੱਕ ਦਾ ਆਰਫ਼ਾਂ ਤੋਂ ਸ਼ੈਤਾਨ ਦਾ ਸਬਕ ਪਕਾਯਾ ਈ
ਲੁੱਚ ਪੁਣੇ ਦੇ ਵਿੱਚ ਹੋ ਰਿਹੋਂ ਮੋਹਰੀ ਦਸ ਨੰਬਰੀ ਠੱਪਾ ਲਵਾਯਾ ਈ
ਲਾਲ ਬੁਝੱਕੜਾ ਖ਼ੁਦੀ ਦੇ ਟੱਟੂਆ ਓਏ ਨੀਚੇ ਖ਼ੁਦੀਨੇ ਤੈਨੂੰ ਗਿਰਾਯਾ ਈ
ਲੋਈ ਲਾਹ ਛੱਡੀ ਓ ਬੇਸ਼ਰਮ ਮੂਰਖ ਇਨਸਾਨ ਤੋਂ ਗਧਾ ਅਖਵਾਯਾ ਈ
ਲਾਠੀ ਲੈਕੇ ਘੂਰਦਾ ਮਾੜਿਆਂ ਨੂੰ ਕਿਸੇ ਖ਼ੁਦੀ ਦਾ ਨਸ਼ਾ ਪਿਲਾਯਾ ਈ
ਲੱਥ ਗਈਆਂ ਖ਼ੁਮਾਰੀਆਂ ਸਾਰੀਆਂ ਓ ਜਦੋਂ ਆਣ ਬੁਢੇਪੇ ਦਬਾਯਾ ਈ
ਲੋੜ ਪਈ ਮੁੜ ਲਾਠੀ ਦੇ ਆਸਰੇ ਦੀ ਜਦ ਜ਼ੋਰ ਨੇ ਪਿੱਠਾ ਦਿਖਾਯਾ ਈ
ਲੱਭ ਬੁੱਢਿਆ ਹੁਣ ਜਵਾਨੀ ਤਾਈਂ ਲੱਕ ਵਾਂਗ ਕਮਾਨ ਲਫ਼ਾਯਾ ਈ
ਲੋਰੇ ਦੱਸ ਸ਼ਰਾਬ ਦੇ ਗਏ ਕਿੱਥੇ ਜਿਨ੍ਹਾਂ ਵਿਚ ਈਮਾਨ ਰੁੜ੍ਹਾਯਾ ਈ
ਲੂਣ ਖਾਕੇ ਨਿਮਕ ਹਰਾਮੀਆਂ ਓਏ ਨਹੀਂ ਨੌਕਰੀ ਤਈਂ ਬਜਾਯਾ ਈ
ਲਾਈਨ ਵਿਚ ਤਾਂ ਸਭ ਤੋਂ ਰਿਹੋਂ ਮੂਹਰੇ ਵੇਲੇ ਜੰਗ ਦੇ ਚਿੱਤ ਚੁਰਾਯਾ ਈ
ਲੈਸਨੈਕ ਤੋਂ ਤੂੰ ਸੂਬੇਦਾਰ ਬਣਿਓਂ ਮਰਨੋਂ ਪਾਜੀਆ ਮੂੰਹ ਛੁਪਾਯਾ ਈ
ਲਾਈਕਅਤੇਨਾਲਾਇਕਦੀ ਪਰਖਵੇਲੇਸਾਰਾਪਾਜ ਤੇਰਾ ਉਘੜਆਯਾ ਈ
ਲੈਕੇ ਨਿਮਕ ਹਲਾਲ ਗਏ ਪੈਨਸ਼ਨਾਂ ਨੂੰ ਤੈਨੂੰ ਦੋਜ਼ਖੀਂ ਪੌ ਫ਼ਰਮਾਯਾ ਈ
ਲੈ ਆਏ ਹਜ਼ੂਰ ਦੇ ਹੁਕਮ ਨਾਮੇ ਫੜ ਜਮਦੂਤਾਂ ਅੱਗੇ ਲਾਯਾ ਈ
ਲੰਮੇ ਸਫ਼ਰ ਬੇਅੰਤ ਹੀ ਪੈ ਗਏ ਨਾਲੇ ਭੁੱਖ ਪਿਆਸ ਸਤਾਯਾ ਈ
ਲੱਭੇ ਹੁਣ ਕਿੱਥੋਂ ਭਲਾਜਲ ਠੰਢਾ ਜਿਊਂਦੇ ਘੁੱਟ ਨ ਕਦੇ ਪਿਲਾਯਾ ਈ

ਲੱਗੀ ਭੁੱਖ ਨ ਮਿਲਦਾ ਕੁਝ ਅੱਗੋਂ ਬੰਦਾ ਵੇਖ ਅੱਗਾ ਘਬਰਾਯਾ ਈ
ਲੈਂਦਾ ਸਾਹ ਉੱਭੇ ਕਰਤਾਰ ਸਿੰਘਾ ਕਰਮਾਂ ਕੀਤਿਆਂ ਤੇ ਪਛਤਾਯਾ ਈ

ਵੱਵਾ ॥ ੩੧ ॥

ਵੱਵਾ—ਵੱਗੀ ਖ਼ਿਜ਼ਾਂ ਦੀ ਹਵਾ ਜਦੋਂ ਹੋਣਾ ਬਾਗ਼ ਦਾ ਸ਼ਾਨ ਵੈਰਾਨ ਜਿੰਦੇ
ਵਾਂਗ ਬੁਲਬੁਲਾਂ ਹੋ ਉਦਾਸ ਜਾਣਾ ਛੱਡ ਜਾਵਣਾ ਬਾਗ਼ ਜਹਾਨ ਜਿੰਦੇ
ਵਾਰੀ ਆਪਣੇ ਆਪਣੀ ਏਸ ਥਾਂ ਤੋਂ ਲੱਦ ਜਾਣਗੇ ਸ਼ਾਹ ਸੁਲਤਾਨ ਜਿੰਦੇ
ਵੇਖ ਥਾਂ ਓਹ ਅੱਜ ਉਜਾੜ ਪਏ ਜਿੱਥੇ ਲੱਗਦੇ ਸ਼ਾਹੀ ਦੀਵਾਨ ਜਿੰਦੇ
ਵੱਤ ਆਵਣਾ ਦੇਸ ਨ ਬਾਬਲੇ ਦੇ ਡੋਲੀ ਘੱਤ ਕੇ ਜਮ ਲੈਜਾਨ ਜਿੰਦੇ
ਵਤਨ ਛੱਡਕੇ ਹੋ ਬੇ ਵਤਨ ਜਾਣਾ ਕਾਹਨੂੰ ਮੱਲਣੇ ਏਡ ਮਕਾਨ ਜਿੰਦੇ
ਵਾਜੇ ਮੌਤ ਦੇ ਵੱਜ ਰਹੇ ਸਿਰ ਉੱਤੇ ਕਰ ਟੁਰਨ ਦੇ ਸਾਜ਼ ਸਾਮਾਨ ਜਿੰਦੇ
ਵੱਗ ਗਏ ਪਾਣੀ ਪੂਰ ਲੰਘ ਗਏ ਪਰਤ ਆਉਣ ਨ ਫੇਰ ਨਾਦਾਨ ਜਿੰਦੇ
ਵੈਰ ਈਰਖਾ ਕਿਸੇ ਦੇ ਨਾਲ ਕਾਹਦੀ ਸਾਥ ਵਾਂਗ ਮੁਸਾਫ਼ਰਾਂ ਜਾਨ ਜਿੰਦੇ
ਵਾਟ ਜਾਂਵਦੇ ਰਾਹੀ ਹੋ ਗਏ ਕੱਠੇ ਬੀਤੀ ਰਾਤ ਤੇ ਫੇਰ ਸਿਧਾਨ ਜਿੰਦੇ
ਵਰ੍ਹੇ ਬੀਤ ਗਏ ਉਮਰ ਦੇ ਹੈਨ ਚੌਂਤੀ ਤੂੰ ਖੱਟਿਆ ਕੀਹ ਏਥੇ ਆਨ ਜਿੰਦੇ
ਵਿੱਚ ਵਿਸ਼ੇ ਵਿਕਾਰਾਂ ਦੇ ਲੱਗ ਕਰਕੇ ਨਹੀਂ ਸਿਮਰਿਆ ਕਦੇ ਭਗਵਾਨ ਜਿੰਦੇ
ਵੇਮੁਖ ਹੋ ਪਰਵਰਦਗਾਰ ਵੱਲੋਂ ਕੀਤਾ ਉਮਰ ਦਾ ਨਾਸ ਪਛਾਨ ਜਿੰਦੇ
ਵਿਸ਼ਵਾਸ ਕਰ ਕਦੇ ਨ ਸਿਮਰਿਉ ਈ ਦਿੱਤੇਜਿਸਨੇ ਜੀਅ ਪਰਾਨ ਜਿੰਦੇ
ਵੇਲੇ ਸਿਰ ਨ ਬੀਜਿਆ ਬੀਜ ਨੇਕੀ ਕੀਹ ਵੱਢਣਾਂ ਦੱਸ ਕਿਰਸਾਨ ਜਿੰਦੇ
ਵਣਜ ਕਰਦਿਆਂ ਉਮਰ ਬਤੀਤ ਹੋਈ ਸੌਦਾ ਨੇਕ ਨ ਵਿੱਚ ਦੁਕਾਨ ਜਿੰਦੇ
ਵਿਰਲੇ ਹੰਸਕਿਤੇ ਚੋਗ ਚੁਗਣ ਮੋਤੀ ਬਹੁਤੇ ਕਾਗ ਵਾਂਗੂ ਮੈਲਾਖਾਨ ਜਿੰਦੇ
ਵਿਸਰ ਗਿਆ ਮਰਨਾ ਵੇਖਸਾਰਿਆਂ ਨੂੰ ਮਾਰੀ ਕੰਨਆਫੂਕ ਸ਼ੈਤਾਨ ਜਿੰਦੇ
ਵਾਰਸ ਕਿਲ੍ਹੇ ਤੇ ਕੋਟਾਂ ਦੇ ਲੱਦ ਗਏ ਨਾਹੀਂ ਲੱਭਦੇ ਅੱਜ ਨਿਸ਼ਾਨ ਜਿੰਦੇ
ਵਾਲੀਵਾਹਿਗੁਰੂ ਇੱਕ ਕਰਤਾਰਸਿੰਘਾ ਦਾਵ੍ਹੇ ਬੰਨ੍ਹਦੇਕੂੜ ਇਨਸਾਨ ਜਿੰਦੇ

## ਦੂਸਰੀ ਪੈਂਤੀ ਅੱਖਰੀ

ਊੜਾ ॥ ੧ ॥

ਊੜਾ-ਕਹੇ ਉਧੇੜਖਾਂ ਦਿਲੀ ਪੜਦੇਤੇਰੇ ਵਿੱਚੇ ਹੀ ਜੋਤ ਅਕਾਲੀ ਹੈ ਓਏ
ਤੇਰੇ ਵਿੱਚਸਮਾਰਿਹਾਰੱਬ ਤੇਰਾਮਹਿੰਦੀ ਵਿੱਚਸਮਾਈ ਜਿਉਂਲਾਲੀ ਹੈ ਓਏ

ਅਗਨ ਕਾਠ ਅੰਦਰ ਘਿਓ ਵਿੱਚ ਦੁੱਧਾਂ ਤਿਵੇਂ ਜੋਤ ਨ ਤੈਥੋਂ ਨਿਰਾਲੀ ਹੈ ਓਏ
ਖੋਲ੍ਹ ਦਿਲ ਦੀਆਂ ਅੱਖੀਆਂ ਨਜ਼ਰ ਆਊ ਪੱਤ ਪੱਤ ਅੰਦਰ ਡਾਲੀ ਡਾਲੀ ਹੈ ਓਏ
ਵਾਂਗ ਮਿਰਗ ਦੇ ਖੋਜ ਨ ਜੰਗਲਾਂ ਨੂੰ ਮਿਲੇ ਬਾਹਰੋਂ ਕਸਤੂਰੀ ਨ ਭਾਲੀ ਹੈ ਓਏ
ਕਿਤੇ ਫੁੱਲ ਤੋਂ ਬਾਹਿਰ ਖ਼ੁਸ਼ਬੋ ਨਾਹੀਂ ਕਿਤੇ ਬਾਹਰ ਨ ਬਾਗ਼ ਤੋਂ ਮਾਲੀ ਹੈ ਓਏ
ਥੇਟਰ ਵਾਲਿਆਂ ਵਾਂਗ ਉਠਾ ਪੜਦਾ ਗੁੱਝੀ ਵੇਖਣੀ ਰਮਜ਼ ਸੁਖਾਲੀ ਹੈ ਓਏ
ਖੋਲ੍ਹ ਤਾਕੀਆਂ ਦਸਵੇਂ ਦੁਆਰ ਦੀਆਂ ਵੇਖ ਅੰਦਰੋਂ ਜੋਤ ਉਜਾਲੀ ਹੈ ਓਏ
ਲੱਭ ਅੰਦਰੋਂ ਲਾਲ ਬਦਖ਼ਸ਼ਾਂ ਦਾ ਤੂੰ ਹੋਕੇ ਗੁਰਾਂ ਦੇ ਪਾਸ ਸਵਾਲੀ ਹੈ ਓਏ
ਏਹ ਭੇਦ ਹੈ ਕਾਮਲਾਂ ਮੁਰਸ਼ਦਾਂ ਦਾ ਝੋਲੀ ਤਾਲਿਬਾਂ ਦੀ ਨਹੀਂ ਖ਼ਾਲੀ ਹੈ ਓਏ
ਪੂਰੇ ਸਤਿਗੁਰੂ ਗ਼ੈਬ ਦੇ ਭੇਦ ਦੱਸਨ ਸਿਰਫ਼ ਮੰਗਦੇ ਸਿਦਕ ਦਲਾਲੀ ਹੈ ਓਏ
ਪਾਏ ਉਨ੍ਹਾਂ ਇਹ ਭੇਦ ਕਰਤਾਰ ਸਿੰਘਾ ਸਿਰ ਵੱਢ ਧਰਿਆ ਜਿਨ੍ਹਾਂ ਥਾਲੀ ਹੈ ਓਏ

ਐੜਾ ॥ ੨ ॥

ਐੜਾ-ਅੰਦਰੋਂ ਜਿਨ੍ਹਾਂ ਨੇ ਲਾਲ ਲੱਭਾ ਬਾਹਰੋਂ ਢੂੰਡਨੇ ਦੀ ਮੁੱਕੀ ਭਟਕਨਾ ਜੀ
ਜਿਨ੍ਹਾਂ ਨਾਲ ਮਨਸੂਰ ਦੇ ਲਏ ਝੂਟੇ ਓਹਨਾਂ ਫੇਰ ਕਿਉਂ ਸੂਲੀ ਤੇ ਲਟਕਨਾ ਜੀ
ਮਨ ਕੋਹਿਆ ਨਾਲ ਗ੍ਯਾਨ ਜਿਨ੍ਹਾਂ ਫੇਰ ਬੱਕਰਾ ਓਹਨਾਂ ਕਿਉਂ ਝਟਕਨਾ ਜੀ
ਪੈ ਜਾਲ ਵਿਚਾਰ ਦਾ ਗਿਆ ਜਦੋਂ ਮਨ ਪੰਛੀ ਨੇ ਫੇਰ ਕੀਹ ਫਟਕਨਾ ਜੀ
ਜੇਹੜੇ ਦਰ ਮਾਹਬੂਬ ਦੇ ਹੋਏ ਕੁੱਤੇ ਆਉਂਦੇ ਜਾਂਦਿਆਂ ਨੂੰ ਕਿਸ ਹਟਕਨਾ ਜੀ
ਉੱਚੇ ਦਰੋਂ ਡਿੱਗੇ ਗਿਰਨ ਗੇ ਧਰਤ ਉੱਪਰ ਧਰਤ ਪਿਆਂ ਨੂੰ ਕਿਸੇ ਕੀਹ ਪਟਕਨਾ ਜੀ
ਸੁਰਮੇ ਵਾਂਗ ਰਾਂਜਿਹੜੇ ਨੇ ਪੀਸ ਘੱਤੇ ਅੱਖੀਂ ਪਿਆ ਮਾਹਬੂਬ ਕਿਉਂ ਰਕੜਨਾ ਜੀ
ਟੁਰੇ ਰਾਹ ਜੋ ਮੁਰਸ਼ਦਾਂ ਕਾਮਲਾਂ ਦੇ ਉਨ੍ਹਾਂ ਉਰੇ ਕਿਉਂ ਮਨਜ਼ਲੋਂ ਅਟਕਨਾ ਜੀ
ਅੱਗੇ ਸਭ ਦੇ ਜੋ ਨੀਵੇਂ ਹੋ ਟੁਰੇ ਖਟਕਾ ਓਹਨਾਂ ਦੇ ਚਿਤ ਕਿਉਂ ਖਟਕਨਾ ਜੀ
ਵਰਤੀ ਸ਼ਾਂਤੀ ਜਿੱਥੇ ਕਰਤਾਰ ਸਿੰਘਾ ਓਥੇ ਕ੍ਰੋਧ ਦੀ ਅੱਗ ਕਿਉਂ ਭੜਕਨਾ ਜੀ

ੲੀੜੀ ॥ ੨ ॥

ਈੜੀ-ਇੱਕ ਨ ਇਲਮ ਤੇ ਅਮਲ ਕੀਤਾ ਫਿਰੇਂ ਚੁੱਕੀ ਕਤਾਬਾਂ ਦਾ ਭਾਰ ਕਾਹਨੂੰ
ਸਬਕ ਲੈ ਜੇ ਯਾਦ ਨ ਰੱਖਨਾਂ ਸੀ ਖਾਧੀ ਫੇਰ ਉਸਤਾਦਾਂ ਦੀ ਮਾਰ ਕਾਹਨੂੰ
ਬੰਦੇ ਦਿਲ ਦੇ ਵਿੱਚ ਜੇ ਬਈਮਾਨੀ ਤਾਂ ਦੁਰੰਗੀ ਕਰੇਂ ਗੁਫ਼ਤਾਰ ਕਾਹਨੂੰ
ਜੇਕਰ ਮਨ ਦੀ ਮੈਲ ਨ ਧੋਵਣੀ ਸੀ ਐਵੇਂ ਭੱਜਾ ਫਿਰਿਓਂ ਹਰਦਵਾਰ ਕਾਹਨੂੰ
ਜੇ ਨ ਕਿਬਰ ਹੰਕਾਰ ਮੁਕਾ ਆਇਓਂ ਮੱਕੇ ਗਿਓਂ ਫਿਰ ਦੁੱਖ ਸਹਾਰ ਕਾਹਨੂੰ

ਧੋਬੀ ਅਪਨਾ ਕੱਪੜਾ ਧੋਇਆ ਨ ਰਿਹੋਂ ਲੋਕਾਂ ਦੀ ਮੈਲ ਉਤਾਰ ਕਾਹਨੂੰ
ਰੋਗ ਆਪਨਾ ਪਹਿਲਾਂ ਗਵਾਯਾ ਨ ਵੈਦਾ ਵੇਖਦਾ ਫਿਰੇਂ ਬੀਮਾਰ ਕਾਹਨੂੰ
ਹੋਈ ਆਪ ਗਿਆਨ ਦੀ ਲੱਖਤਾ ਨ ਗੁਰੂ ਬਣਦਾ ਫਿਰੇਂ ਗਵਾਰ ਕਾਹਨੂੰ
ਸਰਦਾ ਦੇਣ ਜੋਗਾ ਹੱਥੋਂ ਹੋਯੋਂ ਨ ਐਵੇਂ ਬਨਿਆ ਫਿਰੇਂ ਸਰਦਾਰ ਕਾਹਨੂੰ
ਬੋ ਆਪਣੇ ਅੰਦਰੋਂ ਗਈ ਨਾਹੀਂ ਬਣ ਮੂਰਖਾ ਬੈਠੋਂ ਅਤਾਰ ਕਾਹਨੂੰ
ਨ ਹਰੜ ਬਹੇੜਾ ਪਛਾਨ ਸੱਕੇਂ ਭੱਠੀ ਝੋਕਾ ਹੋ, ਬਨਿਓਂ ਪਸਾਰ ਕਾਹਨੂੰ
ਮਨ ਸ਼ੇਰ ਦਾ ਨਹੀਂ ਸ਼ਿਕਾਰ ਕੀਤਾ ਕਰਦਾ ਜੀਆਂਦਾ ਫਿਰੇਂ ਸ਼ਿਕਾਰ ਕਾਹਨੂੰ
ਦਿੱਤੀ ਨਫ਼ਸਦੇ ਮੂੰਹ ਲਗਾਮ ਨ ਜੇ ਐਵੇਂ ਬਨਿਓਂ ਸ਼ਾਹ ਅਸਵਾਰ ਕਾਹਨੂੰ
ਸਿਰ ਵੈਰੀ ਹੰਕਾਰ ਦਾ ਵੱਢਿਆ ਨਚੁੱਕੀ ਧੋਂਧਿਆ ਫਿਰੇਂ ਤਲਵਾਰ ਕਾਹਨੂੰ
ਘਰ ਆਪਨੇਖਾਣਨੂੰ ਜਿਨਸਨਾਹੀਂ ਬਨਿਓਂਸਾਮੀਆਂਦਾ ਸ਼ਾਹੂਕਾਰ ਕਾਹਨੂੰ
ਪੰਜਾਂ ਦੁਸ਼ਮਨਾਂ ਨੂੰ ਜਿੱਤ ਸੱਕਿਓਂ ਨ ਓ ਬਹਾਦਰਾ ਕਰੇਂ ਹੰਕਾਰ ਕਾਹਨੂੰ
ਬੈਠਾ ਇਕ ਨਿਸ਼ਾਨ ਤੇ ਤੀਰ ਨਾਹੀਂ ਰਿਹੋਂ ਧਨਖ ਤੇ ਦੇਇ ਟੰਕਾਰ ਕਾਹਨੂੰ
ਲੱਭਾ ਲਾਲ ਨ ਅੰਦਰੋਂ ਮੂਰਖਾ ਓਏ ਖੋਜ ਮਾਰਿਆਬਲਖ਼ ਬੁਖ਼ਾਰ ਕਾਹਨੂੰ
ਹੈ ਅੰਤ ਨੂੰ ਜਾਵਨਾ ਛੱਡ ਜਿਨ੍ਹਾਂ ਪਾਯਾ ਮਾਯਾ ਦੇ ਨਾਲ ਪਿਆਰ ਕਾਹਨੂੰ
ਜੁੜਿਓਂ ਰੱਬ ਦੇ ਨਾਲਨ ਪ੍ਰੇਮ ਪਾਕੇ ਰੰਨਾਂ ਪਿੱਛੇ ਹੋਇਓਂ ਬਦਕਾਰ ਕਾਹਨੂੰ
ਛ਼ਾਤ ਹੱਕਦਾ ਇਸ਼ਕ ਨ ਹੋਯਾ ਪੈਦਾ ਐਵੇਂ ਆਸ਼ਕਾ ਹੋਇਓਂ ਖ਼ਵਾਰ ਕਾਹਨੂੰ
ਹੀਰੇ ਵੱਸਦਾ ਰਾਂਝਨਾ ਚਿੱਤ ਤੇਰੇ ਫਿਰੇਂ ਢੂੰਡਦੀ ਤੂੰ ਜੰਗਲ ਬਾਰ ਕਾਹਨੂੰ
ਮਹੀਂਵਾਲਹੈ ਨਾਲਖਿਆਲ ਕਰਲੈਜਾਵੇਂ ਸੋਹਣੀਏਂ ਨਦੀਤੋਂ ਪਾਰ ਕਾਹਨੂੰ
ਹਾਏ ਮਿਲਨ ਮਾਹਮੂਬ ਜੇ ਹੋਏ ਸੌਖਾ ਮਨਸੂਰ ਚੜ੍ਹੇ ਫੇਰ ਦਾਰ ਕਾਹਨੂੰ
ਜਿੰਦੇ ਆਸ਼ਕਾਂ ਦੇ ਵਿੱਚ ਪੈਰ ਧਰਕੇ ਫੇਰ ਛੱਡਿਆ ਯਾਰ ਵਿਸਾਰ ਕਾਹਨੂੰ
ਸੌਦਾ ਇਸ਼ਕ ਦਾ ਸਸਤਾ ਹੋਂਵਦਾ ਜੇ ਆਸ਼ਕਦੇਵੰਦੇ ਸੀਸ ਉਤਾਰ ਕਾਹਨੂੰ
ਹੈ ਚੱਲਣਾ ਜਿਨ੍ਹਾਂ ਨੇ ਸਹੀ ਜਾਤਾ ਓਹ ਬੈਠਦੇ ਮਹਿਲ ਉਸਾਰ ਕਾਹਨੂੰ
ਪੈਂਡਾ ਬਹੁਤ ਲੰਬਾ ਜਿੰਦੇ ਸਿਰ ਤੇਰੇ ਪੈ ਰਹੀ ਤੂੰ ਪੈਰ ਪਸਾਰ ਕਾਹਨੂੰ
ਘਾਟਾ ਦਿੱਸਦਾ ਸਾਫ਼ ਸੌਦਾਗਰਾ ਓਥਿਖੋਟਾ ਫੇਰ ਕਰ ਰਿਹੋਂ ਬਪਾਰ ਕਾਹਨੂੰ
ਜਿਹੜੇ ਘਾਟ ਅੱਗੇ ਲੋਕ ਡੁੱਬ ਰਹੇ ਓਸੇ ਘਾਟ ਜਾ ਰਿਹੋਂ ਗਵਾਰ ਕਾਹਨੂੰ
ਲੇਖਾ ਦੇਵਣਾ ਅੰਤ ਨੂੰ ਸ਼ਾਹ ਅੱਗੇ ਚੁੱਕੀ ਜਾਂਵਦਾ ਫੇਰ ਉਧਾਰ ਕਾਹਨੂੰ
ਜਿੰਦੇ ਖ਼ਾਕਹੋ ਖ਼ਾਕਦੇ ਵਿੱਚ ਮਿਲਣਾ ਕਰੇਂ ਦੇਹ ਦਾ ਮਾਨ ਵਿਚਾਰ ਕਾਹਨੂੰ

ਫੇਰ ਆਪਣੇ ਆਪ ਨੂੰ ਚੁੱਭਣੇ ਨੇ ਰਾਹੀਂ ਪਿਆ ਖਿੰਡਾਂਵਦਾ ਖ਼ਾਰ ਕਾਹਨੂੰ
ਬੰਦਾ ਰੱਬ ਦਾ ਹੋ ਕਰਤਾਰ ਸਿੰਘਾ ਤੈਨੂੰ ਭੁੱਲ ਗਿਆ ਕਰਤਾਰ ਕਾਹਨੂੰ

ਸੱਸਾ ॥ ੪ ॥

ਸੱਸਾ-ਆਖਦਾ ਸੁੱਤਿਆਂ ਉਮਰ ਬੀਤੀਅਜੇ ਬੰਦਿਆ ਆਈ ਨ ਹੋਸ਼ ਤੈਨੂੰ
ਬਾਜ ਮੌਤ ਦਾ ਸਿਰ ਤੇ ਉੱਡ ਰਿਹਾ ਮਾਰ ਲਏਗਾ ਵਾਂਗ ਖ਼ਰਗੋਸ਼ ਤੈਨੂੰ
ਸਿੱਖ ਛੱਡਿਆ ਸਬਕ ਸ਼ੈਤਾਨ ਵਾਲਾ ਫੂਕ ਮਾਰ ਗਿਆ ਵਿੱਚ*ਗੋਸ਼ ਤੈਨੂੰ
ਭਲੇ ਬੁਰੇ ਦੀ ਕੁਝ ਵਿਚਾਰ ਨਾਹੀਂ ਕੀਤਾ ਖ਼ੁਦੀ ਦੇ ਨਸ਼ੇ ਬੇਹੋਸ਼ ਤੈਨੂੰ
ਪਾਪ ਕਰਦਿਆਂ ਜਨਮ ਗਵਾ ਦਿੱਤਾ ਕਦੇ ਆਯਾ ਨ ਜ਼ਰਾ ਅਫ਼ਸੋਸ ਤੈਨੂੰ
ਮਾਂ ਬਾਪ ਦੀ ਮੂਲ ਨ ਕਰੀ ਸੇਵਾ ਜਿਨ੍ਹਾਂ ਰੱਖਿਆ ਪਾਲ ਤੇ ਪੋਸ ਤੈਨੂੰ
ਸਾਰੀ ਰਾਸ ਸੁਆਸਾਂ ਦੀ ਖੋਹ ਛੱਡੀ ਤੇਰੇ ਕਰਮ ਭੈੜੇ ਕੀਹ ਹੈ ਦੋਸ ਤੈਨੂੰ
ਸੱਚੇ ਸ਼ਾਹ ਨੂੰ ਕੀਹ ਜਵਾਬ ਦੇਸੇਂ ਜਦੋਂ ਪੁੱਛਿਆ ਸੱਦ ਕੇ ਓਸ ਤੈਨੂੰ
ਭਲਾ ਦੱਸਫ਼ਸਾਦ ਦਿਆਮੋਹਰੀਆਓਇਕਦੇ ਧਰਮਉੱਤੇ ਆਯਾ ਜੋਸ਼ ਤੈਨੂੰ
ਜਾਇਗੀ ਚੂਰ ਜੁਆਨੀ ਤੇਰੀ ਜਦੋਂ ਜਮਾਂ ਦੀ ਵੱਜ ਗਈ ਮੋਸ ਤੈਨੂੰ
ਕਦ ਤੱਕ ਇਹ ਠੱਗੀਆਂ ਕਰੇਂਗਾ ਤੂੰ ਹੜ੍ਹੀ ਪਏਗੀ ਧਰਮ ਫ਼ਰੋਸ਼ ਤੈਨੂੰ
ਕਰੇਂ ਕੰਮ ਤੂੰ ਦੋਜ਼ਖ਼ੀਂ ਪੈਣ ਵਾਲੇ ਕਿਵੇਂ ਹੋਊ ਨਸੀਬ †ਫ਼ਿਰਦੋਸ ਤੈਨੂੰ
ਅੱਜ ਪੈਣ ਛਾਲੇ ਪੈਰੀਂ ਨਾਜ਼ਕਾ ਓਏ ਜੇ ਚੱਲਣਾ ਪਏ ਦੋ ਕੋਸ ਤੈਨੂੰ
ਲੱਖਾਂ ਕੋਹਾਂ ਦਾ ਪੰਧ ਕਰਤਾਰ ਸਿੰਘਾ ਕਰਨਾ ਪਏ ਹੋ ਖ਼ਾਨਾ ਬਦੋਸ਼ ਤੈਨੂੰ

ਹਾਹਾ ॥ ੫ ॥

ਹਾਹਾ-ਹਰੀਦਾ ਸਿਮਰਿਆਨਾਮਨਾਹੀਂਹੋਰਕੀਤੀਆਂਬਹੁਤਸ਼ੈਤਾਨੀਆਂ ਓਏ
ਇਹਨਾਂ ਅੱਖੀਆਂਨਾਲਜਨ ਰੱਬਡਿੱਠਾਹੈਨਾਤੱਕੀਆਂ ਨਿੱਤ ਬੇਗਾਨੀਆਂ ਓਏ
ਕੰਨਾਂਨਾਲ ਨ ਰੱਬਦਾ ਯੱਸਸੁਣਿਆਬਹੁਤਸੁਣੀਆਂ ਰਾਗਤਰਾਨੀਆਂ ਓਏ
ਹੱਥਾਂਨਾਲ ਨ ਕਿਸੇਦੀ ਕਰੀਸੇਵਾ ਹੱਥੋਂ ਬੁਰਾ ਕਰਦਾ ਰਿਹਾ ਮਾਨੀਆਂ ਓਏ
ਸਤਿਸੰਗਨ ਚੱਲਕੇ ਗਿਓਂ ਪੈਰੀਂ ਧਾੜੇ ਮਾਰਦਾ ਰਿਹੋਂ ਗੁਮਾਨੀਆਂ ਓਏ
ਦੇਹ ਧਾਰਕੇ ਕੁਝ ਨ ਭਲਾ ਕੀਤਾਬੁਰਾਕਰਦਿਆਂਉਮਰ ਵਿਹਾਨੀਆਂ ਓਏ
ਤੇਰੇ ਹੋਣ ਨੂੰ ਧ੍ਰਿਗ ਸੰਸਾਰ ਅੰਦਰ ਪਾਪੀ ਬੰਦਿਆ ਮੂੜ੍ਹ ਅਗਜਾਨੀਆਂ ਓਏ
ਉੱਚੀ ਜੂਨ ਮਨੁੱਖ ਦੀ ਪਾ ਕਰਕੇ ਸਾਰੀ ਪਸ਼ੂਆਂ ਵਾਂਗ ਬਿਤਾਨੀਆਂ ਓਏ

*ਕੰਨ। †ਬਹਿਸ਼ਤ ।

ਗਧੇ ਵਾਂਗ ਖਾਕੇ ਪੇਟ ਭਰ ਸੁੱਤੋ ਜਦੋਂ ਜਾਗਿਓਂ ਰੂੜੀਆਂ ਛਾਨੀਆਂ ਓਏ
ਕੰਮ ਕਰੇਂ ਹੈਵਾਨਾਂ ਦੇ ਵਾਂਗ ਸਾਰੇ ਸਿਰਫ਼ ਹੈਨ ਮਾਨੁੱਖ ਨਿਸ਼ਾਨੀਆਂ ਓਏ
ਅਜੇ ਹੈ ਵੇਲਾ ਤੋਬਾ ਕਰ ਜਿੰਦੇ ਸਦਾ ਰਹਿਨੀਆਂ ਨਹੀਂ ਜਵਾਨੀਆਂ ਓਏ
ਏਸ ਜ਼ੋਰ ਜਾਣਾ ਪਿੱਛਾ ਦੇ ਤੈਨੂੰ ਬੁੱਢਾ ਹੋ ਜਾਣਾ ਰੁਸਤਮ ਸੱਾਨੀਆਂ ਓਏ
ਤੇਰਾ ਰੂਪ ਬੁਢੇਪੇਨੇ ਨਸ਼ਟ ਕਰਨਾ ਖਰ ਮਾਨ ਨ*ਮਾਹਿ ਕਿਨਾਨੀਆਂ ਓਏ
ਮੁੱਠੀ ਖ਼ਾਕਦੀ ਅੰਤਨੂੰਖ਼ਾਕਰਲਣੀਂ ਖ਼ੁਦੀ ਕਰ ਨ ਗੰਦਿਆ ਪਾਨੀਆਂ ਓਏ
ਦਾਰਾਰਿਹਾਨਰਿਹਾ ਸਿਕੰਦਰਆਜ਼ਮ ਨਾਮਰਹਿ ਗਏਵਿੱਚ ਕਹਾਨੀਆਂ ਓਏ
ਕੇਹੜੀ ਗੱਲਦਾ ਮਾਨ ਮਗ਼ਰੂਰ ਤੈਨੂੰ ਕਿਉਂਖ਼ੁਦੀਆਂ ਚਿੱਤ ਸਮਾਨੀਆਂ ਓਏ
ਗੱਲਾਂ ਆਰਫ਼ਾਂਦੇਪਾਸੋਂ ਸੁਣ ਕਦੇ ਮਾਨ ਦੂਰਹੋ ਜਾਊ ਅਭਿਮਾਨੀਆਂ ਓਏ
ਰਾਤ ਕੱਟ ਮੁਸਾਫ਼ਰਾ ਟੁਰ ਜਾਣਾ ਕਿਉਂ ਲੰਮੀਆਂ ਚਾਦਰਾਂ ਤਾਨੀਆਂ ਓਏ
ਜਿਨ੍ਹਾਂਨਾਲਤੂੰ ਏਡ ਪਿਆਰਪਾਏ ਸਾਥ ਛੱਡਜਾਣਾਇਹਨਾਂ ਜਾਨੀਆਂ ਓਏ
ਕਦੇ ਕਿਸੇਦੇ ਨਾਲ ਨ ਕੋਈ ਨਿਭਿਆ ਧੀਆਂ ਪੁੱਤ੍ਰ ਖਾਸ ਜ਼ਨਾਨੀਆਂ ਓਏ
ਜਿਸ ਘਰ ਦੇ ਵਾਸਤੇ ਰਹੇਂ ਮਰਦਾ ਛਲ ਠੱਗੀਆਂ ਨਿੱਤ ਕਮਾਨੀਆਂ ਓਏ
ਵਿਨ੍ਹਾਂ ਕੱਫ਼ਨ ਦੇ ਹੋਰ ਨ ਕੁਝ ਤੇਰਾ ਪੰਡਾਂ ਬੰਨ੍ਹਕੇ ਪਾਪ ਉਠਾਨੀਆਂ ਓਏ
ਅੰਤ ਗੋਰ ਯਾ ਮੜ੍ਹੀ ਨਸੀਬ ਤੈਨੂੰ ਮੱਲਾਂ ਏਡੀਆਂ ਮੱਲ ਰਖਾਨੀਆਂ ਓਏ
ਘੋੜੇ ਬੱਘੀਆਂਰਹਿਣਗੇ ਖੜੇਸਾਰੇ ਚੁੱਕ ਸੁੱਟਣਾ ਬਾਹਰ ਚਹੁੰ ਕਾਨ੍ਹੀਆਂ ਓਏ
ਹੱਥੀਂ ਜੀਊਂਦਿਆਂ ਕੁਝ ਨ ਦਾਨ ਕੀਤਾਖੱਟਦੌਲਤਾਂਧਰਤਦਬਾਨੀਆਂ ਓਏ
ਅੱਗੇ ਖਾਣਨੂੰ ਕੁਝ ਨ ਭੇਜਿਆਈ ਕਿੱਥੋਂ ਲੁੱਚੀਆਂ ਪੂਰੀਆਂ ਖਾਨੀਆਂ ਓਏ
ਜਿਊਂਦਾ ਰੱਬਤੋਂ ਨ ਕੁਰਬਾਨ ਹੋਯੋਂ ਦਿੱਤੇ ਛੱਤਰੇਵਿੱਚਕੁਰਬਾਨੀਆਂ ਓਏ
ਲੋਕਾਂ ਨਾਲ ਤਾਂ ਭਲਾ ਫ਼ਰੇਬ ਕੀਤੇ ਰੱਬ ਨਾਲ ਕਰੀਆਂ ਬੇਈਮਾਨੀਆਂ ਓਏ
ਹੱਥੀਂ ਦਾਨ ਕੀਤਾ ਮਿਲੂ ਚੱਲ ਅੱਗੇ ਪੰਡਾਂਬੰਨ੍ਹ ਨ ਕਿਸੇ ਪਹੁੰਚਾਨੀਆਂ ਓਏ
ਖਰਚ ਆਪਣੇ ਵਾਸਤੇ ਬੰਨ੍ਹ ਪੱਲੇ ਪਿੱਛੋਂ ਹੋਣ ਨ ਰਜਦ ਰਸਾਨੀਆਂ ਓਏ
ਅੱਜ ਬੋਹੜਦੇਵਾਂਗਪ੍ਰਵਾਰਅੰਦਰਫਲਿਓਂਫੁਲਿਓਂ ਪੁਰਸ਼ ਮਹਾਨੀਆਂ ਓਏ
ਜਦੋਂ ਮੌਤ ਅੰਧੇਰੀਨੇ ਜ਼ੋਰ ਦਿੱਤਾ ਟੁੱਟ ਜਾਣੀਆਂ ਸਾਰੀਆਂ ਟਾਹਨੀਆਂ ਓਏ
ਲੋਕਾਂ ਵੱਲੋਂਭੀ ਵੇਖ ਨ ਸਮਝਦਾਤੂੰ ਤੇਰੀ ਅਕਲਤੇ ਅਜਬ ਹੈਰਾਨੀਆਂ ਓਏ
ਮੌਤ ਸਭ ਤੋਂ ਬੁਰੀ ਕਰਤਾਰ ਸਿੰਘਾ ਸਫ਼ਾਂ ਏਸ ਨੇ ਸਭ ਉਠਾਨੀਆਂ ਓਏ

*ਮਾਹਿ ਕਿਨਾਨ–ਨਾਮ ਹਜ਼ਰਤ ਯੂਸਫ਼ ।

ਕੱਕਾ ॥ ੬ ॥

ਕੱਕਾ-ਕਰਨਵਾਲੇ ਗੱਲਾਂਬਹੁਤ ਦਿੱਸਨਵਿਰਲਾ ਇਕਅੱਧਾ ਅਮਲ ਕਰੇ ਕੋਈ
ਅਹੰ ਬ੍ਰਹਮ ਦਾ ਪੜ੍ਹਦੇ ਸਬਕ ਬਹੁਤੇ ਵੇਖੇ ਦੇਹ ਤੋਂ ਬ੍ਰਹਮ ਨੂੰ ਪਰੇ ਕੋਈ
ਬਹੁਤੇ ਸੂਰਮੇਂ ਤੇਗ਼ ਦੇ ਧਨੀ ਦੇਖੇ ਪੰਜਾਂ ਵੈਰੀਆਂ ਦੇ ਨਾਲ ਲੜੇ ਕੋਈ
ਅਨਲਹੱਕ ਪੁਕਾਰਨਾ ਕੀਹ ਔਖਾ ਸੂਲੀ ਵਾਂਗ ਮਨਸੂਰ ਦੇ ਚੜ੍ਹੇ ਕੋਈ
ਸ਼ਮ੍ਹਾਂ ਹੁਸਨ ਮਾਹਬੂਬ ਦੇ ਸਭ ਆਸ਼ਕ ਪਰ ਵਾਂਗ ਪ੍ਰਵਾਨੇ ਦੇ ਸੜੇ ਕੋਈ
ਸਭ ਔਰਤਾਂ ਛੇਜ ਤੇ ਮਾਹੀ ਦੀਆਂ ਸੋਹਣੀ ਹੋ ਰਾਤੀਂ ਨਦੀ ਤਰੇ ਕੋਈ
ਸੁੱਖ ਚਾਹੁੰਦੇ ਦਾਇਮੀ ਸੱਭੋਹੀ ਨੇ ਵਿਰਲਾ ਮਰਨ ਕੋਲੋਂ ਪਹਿਲਾਂ ਮਰੇ ਕੋਈ
ਇਸ਼ਕ ਉੱਚੀ ਖਜੂਰ ਦਾ ਫਲ ਮਿਠਾ ਸਿਰੇ ਚੜ੍ਹਨ ਦਾ ਹੌਸਲਾ ਧਰੇ ਕੋਈ
ਕਰਦੇ ਸ਼ੇਰ ਦਾ ਲੋਕ ਸ਼ਿਕਾਰ ਡਿੱਠੇ ਕਾਬੂ ਕਰਕੇ ਮਨ ਨੂੰ ਫੜੇ ਕੋਈ
ਚੁੱਕੀ ਫਿਰਨ ਕਤਾਬਾਂ ਦੇ ਭਾਰ ਬਹੁਤੇ ਸਬਕ ਇਸ਼ਕ ਹਕੀਕੀ ਦਾ ਪੜ੍ਹੇ ਕੋਈ
ਵੱਗੇ ਇਸ਼ਕ ਪ੍ਰੇਮ ਦਾ ਬਹਿਰ ਪਿਆ ਜਾਨ ਹੀਲ ਕੇ ਸੂਰਮਾਂ ਵੜੇ ਕੋਈ
ਸੱਭੇ ਪੁੱਤ੍ਰ ਬਣਨ ਜਵਾਹਰੀਆਂ ਦੇ ਪਰਖ ਰਤਨ ਧਰੇ ਖੋਟੇ ਖਰੇ ਕੋਈ
ਖੇਹ ਸਿਰ ਪਾ ਸਾਧ ਹੋ ਜਾਣ ਬਹੁਤੇ ਵਿਰਲਾ ਕਾਮ ਕ੍ਰੋਧ ਨੂੰ ਜਰੇ ਕੋਈ
ਗਾਹਕ ਝੂਠ ਦੇ ਬਹੁਤ ਕਰਤਾਰ ਸਿੰਘਾ ਝੋਲੀ ਸੱਚ ਵਿਹਾਜਕੇ ਭਰੇ ਕੋਈ

ਖੱਖਾ ॥ ੭ ॥

ਖੱਖਾ-ਖਾਵਣਾ ਪੈਹਰਣਾ ਸਭ ਚਾਹੁੰਦੇਕਰਨਾ ਖਰਾਹੀ ਭਜਨ ਭਗਵਾਨ ਔਖਾ
ਦਿਲ ਚਾਹੁੰਦਾ ਵਿਸ਼ੇ ਵਿਕਾਰ ਤਾਈਂ ਵਿੱਚ ਬੰਦਗੀ ਚਿੱਤ ਲਗਾਨ ਔਖਾ
ਸਾਧਾਬਾਹਰੋਂ ਤਾਂ ਭਗਵੇ ਪੈਹਨ ਬੈਠੋਂ ਵਿੱਚੋਂ ਦਿਲਨੂੰ ਪਕੜ ਠਹਿਰਾਨ ਔਖਾ
ਉੱਤੋਂ ਭੇਖ ਬਨਾਯਾ ਤਯਾਗੀਆਂ ਦਾ ਵਿੱਚੋਂ ਕਾਮ ਕ੍ਰੋਧ ਮਿਟਾਨ ਔਖਾ
ਖੇਹ ਮਲ ਅਤੀਤ ਸਦਾਂਵਦਾ ਹੈਂ ਪਰ ਜਿਊਂਦਿਆਂ ਹੀ ਮਰ ਜਾਨ ਔਖਾ
ਖਾਵੇਂ ਦੁੱਧ ਮਲਾਈਆਂ ਰਾਤ ਦਿਨੇ ਜਰਨਾ ਕਾਮ ਦਾ ਹੋਊਗਾ ਬਾਨ ਔਖਾ
ਭਲਾ ਸਾਧਨੂੰ ਸਾਬ ਕੀਹ ਨਾਰੀਆਂਦਾ ਰੰਨਾਂਪਾਸ ਬਹਿ ਜਤ ਬਚਾਨ ਔਖਾ
ਖਸਮ ਛੱਡਕੇ ਸਾਧਾਂ ਦੀ ਕਰਨ ਸੇਵਾ ਓਹ ਤੀਵੀਆਂ ਘਰ ਵਸਾਨ ਔਖਾ
ਜਿਨ੍ਹਾਂ ਖਾਵਣੇ ਪੇੜੇ ਤੇ ਬਰਫ਼ੀਆਂ ਨੇ ਓਹਨਾਂ ਰੰਡੀਆਂ ਸਤ ਰਖਾਨ ਔਖਾ
ਜੋ ਮਾਪਿਆਂਦੀ ਘਰੀਂ ਵਿਗੜਗਈਆਂ ਓਹਨਾਂਛੱਡ ਪੇਕੇਸੌਹਰੇ ਜਾਨ ਔਖਾ
ਤੇਲ ਮਲਕੇ ਫਿਰੇ ਜੋ ਵਿੱਚ ਗਲੀਆਂ ਓਹ ਸਬੂਤ ਰਹੂ ਪਹਿਲਵਾਨ ਔਖਾ

ਜਿਨ੍ਹਾਂ ਵੱਢੀਆਂ ਲੈ ਹਰਾਮ ਖਾਣਾਓਹਨਾਂਤਈਂ ਕਰਨਾ ਪੈਸਾ ਦਾਨ ਔਖਾ
ਜਿਨ੍ਹਾਂ ਮੰਗਕੇ ਟੁਕੜੇ ਖਾ ਛੱਡੇ ਓਹਨਾਂ ਲੜਨਾ ਵਿੱਚ ਮੈਦਾਨ ਔਖਾ
ਜਿੱਥੇ ਹਾਕਮ ਰਿਸ਼ਵਤ ਖੋਰ ਹੋਵਨ ਹੈ ਓਥੇ ਇਨਸਾਫ਼ ਦਾ ਪਾਨ ਔਖਾ
ਵੇਲੇ ਸਿਰ ਨ ਜਿਸ ਨੇ ਜ਼ਿਮੀਂ ਬੋਈ ਓਹ ਵੱਸਦਾ ਰਹੂ ਕਿਰਸਾਨ ਔਖਾ
ਜਿਧਾ ਹੱਟ ਕਰਾਏ ਤੇ ਦੰਮ ਸੂਦੀ ਉਹ ਬਾਣੀਆਂ ਕਰੂ ਦੁਕਾਨ ਔਖਾ
ਟੁੱਟਾ ਬੇੜਾ ਤੇ ਹੋਵੇ ਮਲਾਹ ਅੰਨ੍ਹਾ ਪਾਰ ਉਤਰਨਾ ਅਮਨ ਅਮਾਨ ਔਖਾ
ਸਾਥ ਕਰ ਕੁਸੰਗੀਆਂ ਮੂਰਖਾਂ ਦਾ ਝੱਟ ਸੁੱਖ ਦੇ ਨਾਲ ਲੰਘਾਨ ਔਖਾ
ਜਿਥੇ ਟੱਬਰ ਬੇ ਇਤਫ਼ਾਕ ਸਾਰਾ ਘਰ ਵੱਸਦਾ ਰਹੂ ਪਛਾਨ ਔਖਾ
ਜਿਸ ਘਰ ਰੰਨਾਂ ਚਸਕੇ ਖ਼ੋਰੀਆਂ ਨੇ ਓਥੇ ਟਿਕਨਾ ਪੈਸੇ ਦਾ ਆਨ ਔਖਾ
ਜਿੱਥੇ ਮਾਲਕ ਹੋਇ ਬੇਕਦਰ ਭੈੜਾ ਓਥੇ ਨੌਕਰਾਂ ਨੂੰ ਪਾਨਾ ਮਾਨ ਔਖਾ
ਜੁੜਿਆ ਮੂਰਖਾਂਦਾ, ਜਿੱਥੇ ਸਾਥ ਸਾਰਾ ਓਥੇ ਰਹੇ ਤੇ ਰਹੇ ਵਿਦਵਾਨ ਔਖਾ
ਜਿਨ੍ਹਾਂ ਖਾਣ ਹਰਾਮ ਤੇ ਲੱਕ ਬੱਧਾ ਹੈ ਉਨ੍ਹਾਂ ਨੂੰ ਖੱਟ ਕੇ ਖਾਣ ਔਖਾ
ਜੇੜ੍ਹੇ ਯਾਰ ਨੇ ਆਪਣੇ ਮਤਲਬਾਂਦੇ ਓਹਨਾਂ ਨਾਲ ਪਿਆਰ ਨਿਭਾਨ ਔਖਾ
ਖ਼ੁਦਗ਼ਰਜ਼ ਉੱਤੇ ਇਤਬਾਰ ਕਰਕੇ ਹਰ ਇੱਕ ਹੋਵੇ ਇਨਸਾਨ ਔਖਾ
ਗੰਗਾ,ਗਯਾ ਤੇ ਨ੍ਹਾਵਣੇ ਲੋਕ ਜਾਂਦੇ ਅੰਤਰ ਤੀਰਥ ਕਰਨ ਸਨਾਨ ਔਖਾ
ਗੱਲਾਂ ਨਾਲ ਤਾਂ ਪਾਂਵਦੇ ਰੱਬ ਸਾਰੇ ਜਾ ਮਕਾਨ ਕਰਨਾ ਲਾਮਕਾਨ ਔਖਾ
ਤੀਰ ਮਾਰ ਗਜਾਨ ਕਰਤਾਰ ਸਿੰਘਾ ਮਨ ਚੰਚਲ ਕਰਨ ਨਸ਼ਾਨ ਔਖਾ

ਗੱਗਾ ॥ ੯ ॥

ਗੱਗਾ-ਆਖਦਾ ਗੁਰੂ ਦੇ ਮਿਲੇ ਬਾਝੋਂ ਔਖਾਟੁੱਟਨਾ ਹਿਰਸ ਜ਼ੰਜੀਰ ਭਾਈ
ਜੇਹੜੇ ਛੱਡ ਗ੍ਰਹਿਸਤ ਅਤੀਤ ਹੋਏ ਦੇਖੇ ਹਿਰਸ ਦੇ ਵਿੱਚ ਅਸੀਰ ਭਾਈ
ਕੋਈ ਫਿਰਦਾ ਰੱਬ ਦੇ ਇਸ਼ਕ ਅੰਦਰ ਬਹੁਤੇ ਟੁਕੜ ਗਧਾ ਫ਼ਕੀਰ ਭਾਈ
ਸੁਖੀ ਦਿਸਦੇ ਰੱਬ ਦੀ ਯਾਦ ਵਾਲੇ ਹੋਰ ਦੁਖੀ ਕੰਗਾਲ ਅਮੀਰ ਭਾਈ
ਆਸ਼ਕ ਖ਼ੁਸ਼ ਨੇ ਖਾਕੇ ਖੁਸ਼ਕ ਰੋਟੀ ਨਹੀਂ ਮੰਗਦੇ ਖੰਡ ਤੇ ਖੀਰ ਭਾਈ
ਭੁੰਜੇ ਲੇਟਣਾ ਮੌਜ ਫ਼ਕੀਰਾਂ ਦੀ ਏ ਲੋਕ ਪਲੰਘਾਂ ਤੇ ਦਿਲਗੀਰ ਭਾਈ
ਜ਼ਰੀ ਬਾਫ਼ਤਾਪੈਹਨ ਨ ਖੁਸ਼ ਦੁਨੀਆਂਰਾਜ਼ੀ ਫ਼ੱਕਰ ਪਹਿਨਕੇ ਲੀਰ ਭਾਈ
ਦੌਲਤਮੰਦ ਫ਼ਕੀਰਨੇ ਸਬਰਅੰਦਰ ਲੋਭ ਵਿੱਚਦੁਨੀਆਂ ਭੈੜੀ ਕੀਰ ਭਾਈ
ਮਨਜ਼ਲਆਸ਼ਕਾਂਦੀ ਬਹੁਤਦੂਰਅੱਗੇਦੁਨੀਆਂ ਪਹੁੰਚਨਸੱਕੇ ਅਧੀਰ ਭਾਈ

ਓਥੇ ਪਹੁੰਚ ਹੈ ਮੁਰਸ਼ਦਾਂ ਵਾਲਿਆਂ ਦੀ ਜਾ ਸੱਕਦੇ ਨਹੀਂ ਬੇਪੀਰ ਭਾਈ
ਰਾਂਝੇ ਵਾਂਗ ਬਾਰਾਂ ਸਾਲ ਮਹੀਂ ਚਾਰੇਂ ਮਿਲੇ ਫੇਰ ਸਿਆਲਾਂ ਦੀ ਹੀਰ ਭਾਈ
ਬੇਨਜ਼ੀਰ ਦੀ ਕੋਈ ਨੇਜ਼ੀਰ ਹੋਵੇ ਪਾਏ ਤਾਂ ਓਹ ਬਦਰੇ ਮੁਨੀਰ ਭਾਈ
ਸ਼ੀਰੀਂ ਦਰਸ ਮਾਹਬੂਬ ਦਾ ਮਿਲੇ ਸ਼ੀਰੀਂ ਹੋ ਫ਼ਰਹਾਦ ਪਹਾੜ ਦੇਇ ਚੀਰ ਭਾਈ
ਸੱਸੀ ਵਾਂਗ ਪਾਏ ਜ਼ਾਤ ਹੱਕ ਪੁੰਨੂ ਵਿਚ ਥਲਾਂ ਦੇ ਸਾੜ ਸਰੀਰ ਭਾਈ
ਮਹੀਂਵ ੭ ਨੂੰ ਮਿਲ ਨਿਹਾਲ ਹੋਵੇ ਸੋਹਣੀ ਵਾਂਗ ਤਰੇ ਉੱਤੇ ਨੀਰ ਭਾਈ
ਫ਼ਕਰ ਰੱਬ ਦੀ ਵਿਚ ਰਜ਼ਾ ਰਾਜ਼ੀ ਨਹੀਂ ਸੋਚਦੇ ਕੁਝ ਤਦਬੀਰ ਭਾਈ
ਅੰਨ੍ਹੇ ਬੋਲੇ ਤੇ ਬਾਉਲੇ ਜੱਗ ਵਲੋਂ ਪਰ ਵਿਚ ਜ਼ਬਾਨ ਤਾਸੀਰ ਭਾਈ
ਇਕ ਦਮ ਨਸ਼ਾਨੇ ਤੇ ਬੈਠ ਜਾਵੇ ਛੱਡ ਦੇਣ ਜੋ ਮੂੰਹ ਤੋਂ ਤੀਰ ਭਾਈ
ਆਸ਼ਕ ਦੇਖਣੇ ਵਿੱਚ ਕੰਗਾਲ ਦਿੱਸਣ ਅਸਲ ਹੈਨ ਅਮੀਰ ਕਬੀਰ ਭਾਈ
ਪਾਸ ਦੌਲਤ ਲਾ ਜ਼ਵਾਲ ਓਹਨਾਂ ਵਿਚ ਨਜ਼ਰ ਦੇ ਹੈ ਅਕਸੀਰ ਭਾਈ
ਓਹ ਰੱਬ ਦੀ ਨਜ਼ਰ ਮਨਜ਼ੂਰ ਸਦਾ ਰਹਿਣ ਦੁਨੀਆਂ ਵਿੱਚ ਹਕੀਰ ਭਾਈ
ਦੌਲਤ ਦੁਨੀਆਂ ਭਾਵੇਂ ਲੁਟਾ ਛੱਡੀ ਓਹਨਾਂ ਦਾਇਮੀ ਪਾਈ ਜਾਗੀਰ ਭਾਈ
ਅੱਖਾਂ ਆਸ਼ਕਾਂ ਮੀਟੀਆਂ ਦੁਨੀ ਵੱਲੋਂ ਵਿੱਚੋਂ ਰੋਸ਼ਨ ਪਾਕ ਜ਼ਮੀਰ ਭਾਈ
ਸਦਾ ਵੇਖਦੇ ਰਹਿਣ ਕਰਤਾਰ ਸਿੰਘਾ ਦਿਲਦਾਰ ਦੀ ਰੱਖ ਤਸਵੀਰ ਭਾਈ

ਘੱਘਾ ॥ ੯ ॥

ਘੱਘਾ-ਘੜੀ ਭੀ ਗਈ ਨ ਹੱਥ ਆਵੇ ਤੂੰ ਤਾਂ ਬੰਦਿਆ ਉਮਰ ਹੀ ਗਾਲ ਛੱਡੀ
ਉੱਤਮ ਜੂਨ ਮਾਨੁੱਖ ਦੀ ਮਿਲੀ ਸੋਨਾ ਅੱਗ ਵਿਸ਼ੇ ਦੀ ਪਾਕੇ ਢਾਲ ਛੱਡੀ
ਜਿਸ ਅਕਲ ਤੋਂ ਨਾਮ ਮਾਨੁੱਖ ਤੇਰਾ ਧੱਕੇ ਦੇਇ ਓਹ ਘਰੋਂ ਨਿਕਾਲ ਛੱਡੀ
ਪਾਯਾ ਹਿਰਸ ਦੇ ਨਾਲ ਪਿਆਰ ਭਾਰਾ ਚੂੜੀ ਚੌਂਕੇ ਦੇ ਵਿਚ ਬੇਠਾਲ ਛੱਡੀ
ਡੇਰਾ ਗੰਦਗੀ ਨੇ ਦਿਲ ਵਿਚ ਪਾਯਾ ਬਾਹੇਂ ਬੰਦਗੀ ਫੜ ਉਠਾਲ ਛੱਡੀ
ਕਰੇਂ ਕੰਮ ਹੈਵਾਨਾਂ ਤੋਂ ਵਧਕੇ ਤੂੰ ਇਨਸਾਨਾਂ ਵਾਲੀ ਸਾਰੀ ਚਾਲ ਛੱਡੀ
ਕੰਨ ਪੂਛ ਬਿਨ੍ਹਾਂ "ਬੇਵਕੂਫ਼" ਗਧਾ ਪੂਰੀ ਕਰ ਜਿੰਦੇ ਏਹ ਮਿਸਾਲ ਛੱਡੀ
ਇਹ ਅਮੋਲਕ ਜਨਮ ਤੂੰ ਖੋਹ ਦਿੱਤਾ ਬੇ ਅਕਲੀ ਕਰ ਕਮਾਲ ਛੱਡੀ
ਮੰਨੀ ਵੇਦ, ਪੁਰਾਨ, ਕੁਰਾਨ ਦੀ ਨ ਤੈਨੂੰ ਮੱਤ ਸ਼ੈਤਾਨ ਸਿਖਾਲ ਛੱਡੀ
ਭਲੇ ਕਰਮ ਜਿਨ੍ਹਾਂ ਓਹਨਾਂ ਰਮਜ਼ ਬੁੱਝੀ ਲਾ ਪ੍ਰੀਤ ਮਾਹਬੂਬ ਦੇ ਨਾਲ ਛੱਡੀ
ਅੱਠੇ ਪਹਿਰ ਮਹੱਲ ਦੇ ਵਿਚ ਚਾਨਣ ਜਿਨ੍ਹਾਂ ਜੋਤ ਗਿਆਨ ਦੀ ਬਾਲ ਛੱਡੀ

ਜਿਨ੍ਹਾਂ ਦੌਲਤ ਲਾ ਜ਼ਵਾਲ ਪਾਈ ਓਹਨਾਂ ਸ਼ਕਲ ਦਿਖਾਲ ਕੰਗਾਲ ਛੱਡੀ
ਰਹਿਣ ਰੰਗਮਾਹਬੂਬ ਦੇ ਵਿਚਚਾਨਣਜਿਨ੍ਹਾਂਜੋਤਗਿਆਨ ਦੀ ਬਾਲ ਛੱਡੀ
"ਮੈਂ" ਨੂੰ ਖੋਹਕੇ "ਤੂੰ" ਦਾ ਰੂਪ ਹੋਏ ਐਨ ਹੋਕੇ ਗ਼ੈਨ ਦੀ ਭਾਲ ਛੱਡੀ
ਇਕੋ ਨਾਮ ਮਾਹਬੂਬਦਾ ਯਾਦਕਰਕੇ ਕਰਨੀ ਹੋਰਸਾਰੀ ਕੀਲ ਕਾਲ ਛੱਡੀ
ਹੈ ਹੁਕਮ ਤਕਦੀਰ ਦਾ ਸਹੀ ਕੀਤਾ ਤਦਬੀਰ ਦਲੀਲ ਚਾ ਟਾਲ ਛੱਡੀ
ਉਹ ਰੱਬ ਦੇ ਤੇ ਰੱਬ ਉਨ੍ਹਾਂ ਦਾ ਜੀ ਜਿਨ੍ਹਾਂ ਦੂਈ ਦੀ ਕੱਢ ਦਿਵਾਲ ਛੱਡੀ
ਪਹੁੰਚੇ ਲਾ ਮਕਾਮ ਕਰਤਾਰ ਸਿੰਘਾ ਇਕ ਵਾਰ ਹੀ ਘਾਲਣਾ ਘਾਲ ਛੱਡੀ

ਙੰਙਾ ॥ ੧੦ ॥

ਙੰਙਾ-ਆਖਦਾਙਿਆਨ ਦੀ ਮਜ਼ਲ ਉੱਚੀ ਪਹੁੰਚੇ ਸੋ ਜੋ ਜੀਂਵਦਾ ਮਰ ਜਾਏ
ਓਹਦਾ ਨਾਲਮਨਸੂਰਦੇ ਸਾਥ ਕੀਹਏ ਸੂਲੀ ਇਸ਼ਕ ਨੂੰਵੇਖ ਜੋ ਡਰ ਜਾਏ
ਦੇਖੇ ਜਲਵਾ ਨੂਰਮਾਹਬੂਬ ਦਾ ਓਹ ਪਹਿਲਾਂ ਵਾਂਗ ਕੋਹਤੂਰ ਜੋ ਸੜ ਜਾਏ
ਪਿੱਛੋਂ ਯਾਰਦਾਵਸਲਨਸੀਬ ਹੋਵੇ ਪਹਿਲਾਂ ਵਾਂਗਸੋਹਣੀ ਨਦੀ ਤਰ ਜਾਏ
ਪਹੁੰਚ ਦੇਸ ਪਿਆਰੇ ਦੇ ਓਹ ਜਾਵੇ ਜਿਹੜਾ ਲਾਕੇ ਪ੍ਰੇਮ ਦੇ ਪਰ ਜਾਏ
ਬਾਜ਼ੀ ਇਸ਼ਕ ਦੀ ਲਾਕੇ ਜਿੱਤਦਾਉਹ ਪਹਿਲਾਂਫੂਕ ਜੋਆਪਣਾ ਘਰ ਜਾਏ
ਆਸ਼ਕ ਇਕ ਦੁਆਰੇ ਨੂੰ ਮੱਲ ਬਹਿੰਦੇ ਨਹੀਂ ਮੰਗਦੇ ਦਰ ਬਦਰ ਜਾਏ
ਸੌਦਾ ਕਰਦੇ ਇੱਕ ਪ੍ਰੇਮ ਵਾਲਾ ਭਾਵੇਂ ਲੱਗ ਸਾਰਾ ਮਾਲ ਜ਼ਰ ਜਾਏ
ਮਾਲ ਜਾਨ ਕੁਰਬਾਨ ਕਰ ਖ਼ੁਸ਼ ਹੁੰਦੇ ਸਿਰੇ ਖੇਲ ਪ੍ਰੇਮ ਦੀ ਚੜ੍ਹ ਜਾਏ
ਪਾ ਲਏ ਮਾਹਬੂਬ ਕਰਤਾਰ ਸਿੰਘਾ ਸਿਰ ਆਪਣਾ ਤਲੀ ਜੋ ਧਰ ਜਾਏ

ਚੱਚਾ ॥ ੧੧ ॥

ਚੱਚਾ-ਚਾਹੀਦਾ ਸੀ ਜਿਹੜਾ ਕੰਮ ਕਰਨਾ ਸੋ ਤਾਂ ਗਾਫ਼ਲਾ ਆਣ ਕਮਾਯਾ ਨ
ਐਬ ਕਰਦਿਆਂ ਉਮਰ ਬਤੀਤ ਹੋਈ ਅਜੇ ਚੰਦਰਾ ਮਨ ਸ਼ਰਮਾਯਾ ਨ
ਪੜ੍ਹ ਪੰਡਿਤਾ ਪੋਥੀਆਂ ਛੱਡੀਆਂ ਨੇ ਕੋਈ ਕਰਕੇ ਅਮਲ ਦਿਖਾਯਾ ਨ
ਸਾਰਾ ਹਾਫ਼ਜ਼ਾ ਹਿਫ਼ਜ਼ ਕੁਰਾਨ ਕੀਤਾ ਜ਼ਾਤ ਹੱਕ ਦਾ ਸਬਕ ਪਕਾਯਾ ਨ
ਬਾਹਰੋਂ ਚੰਮ ਨੂੰ ਬਾਰ ਅਨੇਕ ਧੋਤਾ ਇੱਕ ਵਾਰ ਵੀ ਮਨ ਨੁਲ੍ਹਾਯਾ ਨ
ਪਾਪੀ ਤੀਰਥੀਂ ਸਭਨੀ ਫਿਰ ਆਯਾ ਗਧੇ, ਬੈਲ ਦਾ ਰੂਪ ਵਟਾਯਾ ਨ
ਦੁੱਧ ਦਹੀਂ ਖਵਾਲ ਕੇ ਪਾਲਿਆ ਭੀ ਗੁਣ ਕਾਗ ਨੇ ਹੰਸ ਦਾ ਪਾਯਾ ਨ
ਸੈ ਵਾਰ ਤੁੰਬੀ ਨ੍ਹਾਤੀ ਤੀਰਥੀਂ ਜਾ ਕੌੜਾ ਪਨ ਸੋ ਮੂਲ ਗਵਾਯਾ ਨ

ਐਵੇਂ ਚੰਦ੍ਰੇ ਸੂਮ ਦਾ ਗਿਆ ਪੈਸਾ ਧੇਲਾ ਧਰਮ ਦੇ ਰਾਹ ਤੇ ਲਾਯਾ ਨ
ਭਾੜੇ ਭੰਗ ਦੇ ਉਮਰ ਗਵਾ ਛੱਡੀ ਅੱਗੇ ਵਾਸਤੇ ਕੁਝ ਬਨਾਯਾ ਨ
ਏਸ ਬਾਗ ਹਯਾਤ੍ਰੀ ਦੇ ਵਿੱਚ ਰਹਿਕੇ ਬੂਟਾ ਧਰਮ ਵਾਲਾ ਹੱਥੀਂ ਲਾਯਾ ਨ
ਚੰਗੀ ਨੌਕਰੀ ਕਰ ਸਿਪਾਹੀਆ ਓਏ *ਸ਼ੀਟਰੋਲ ਤੇ ਚੰਗਾ ਲਿਖਾਯਾ ਨ
ਜਦ ਤਕ ਸਰੀਰ ਅਰੋਗ ਤੇਰਾ ਜ਼ੋਰ ਆਨ ਬੁਢੇਪੇ ਨੇ ਪਾਯਾ ਨ
ਹੱਥ ਪੈਰ ਤੇ ਨੈਣ ਪਰਾਨ ਤਕੜੇ ਇਹ ਕਾਇਆਂ ਕਮਲ ਕੁਮਲਾਯਾ ਨ
ਗੱਡੀ ਦੇਹ ਦੀ ਚੱਲਦੀ ਜਦੋਂ ਤੋੜੀ ਸਿਰ ਮੌਤ ਨੇ ਬਿਗਲ ਵਜਾਯਾ ਨ
ਤਦੋਂ ਤੱਕ ਕੋਈ ਨੇਕ ਕਮਾਈ ਕਰਲੈ ਵੇਲਾ ਆਖ਼ਰੀ ਦਮਾਂ ਦਾ ਆਯਾ ਨ
ਓਏ ਮੂਰਖਾ ਪਾ ਮਨੁੱਖ ਦੇਹੀ ਸੱਚੇ ਰੱਬ ਦਾ ਨਾਮ ਧਿਆਯਾ ਨ
ਸਾਰੀ ਦਮਾਂ ਦੀ ਰਾਸ ਮੁਕਾ ਛੱਡੀ ਹਾ ! ਦੁਕਾਨ ਚੋਂ ਨਫ਼ਾ ਉਠਾਯਾ ਨ
ਵਧ ਸ਼ਾਹ ਦਾ ਮੂਲ ਬਿਆਜ ਗਿਆ ਵਿਚੋਂ ਥੋੜ੍ਹਾ ਉਧਾਰ ਭੀ ਲਾਹਯਾ ਨ
ਜਾਂਦੀ ਉਮਰ ਨੂੰ ਵੇਖ ਕਰਤਾਰ ਸਿੰਘਾ ਮਨਾ ਪਾਪੀਆ ਤੂੰ ਪਛਤਾਯਾ ਨ

ਛੱਛਾ ॥ ੧੨ ॥

ਛੱਛਾ-ਆਖਦਾ ਛੱਡਦੀ ਹਿਰਸ ਨਾਹੀਂ ਸਿਰ ਬੰਦੇ ਦੇ ਵੇਖ ਲੌ ਕਾਲ ਆਯਾ
ਹਰਨ ਚੁਗਦਾ ਵਿੱਚ ਅੰਗੂਰੀਆਂ ਦੇ ਕਾਲ ਚਿੱਤਰਾ ਮਾਰ ਕੇ ਛਾਲ ਆਯਾ
ਕਿੱਥੇ ਉੱਡਣਾ ਹੁਣ ਪੰਖੇਰੂਆ ਓਏ ਫਾਂਧੀ ਘੱਤ ਚੁਫੇਰਿਓਂ ਜਾਲ ਆਯਾ
ਇੱਕ ਘੜੀ ਨ ਜਮਾ ਨੇ ਰਹਿਨ ਦੇਣਾ ਜਦੋਂ ਹੋ ਕੇ ਹੁਕਮ ਬਹਾਲ ਆਯਾ
ਦੇਹ ਕੂਕਦੀ ਰਹੇਗੀ ਵਾਂਗ ਸੋਹਣੀ ਪਿਛਾਂ ਪਰਤ ਕਦੋਂ ਮਹੀਂਵਾਲ ਆਯਾ
ਬੰਦਾ ਜੰਮਿਆਂ ਕੁਝ ਨ ਨਾਲ ਲੈਕੇ ਨੰਗਾ ਧੜ ਸੀ ਵਾਂਗ ਕੰਗਾਲ ਆਯਾ
ਜਾਣ ਲੱਗਿਆਂ ਕੁਝ ਭੀ ਨਹੀਂ ਪੱਲੇ ਓਸੇ ਹਾਲ ਜਾਵੇ ਜਿਹੜੇ ਹਾਲ ਆਯਾ
ਮਿਲੀ ਨਾਲ ਸੰਜੋਗ ਮਾਨੁੱਖ ਦੇਹੀ ਜੀਵ ਕਈ ਲੱਖਾਂ ਘਾਲਾਂਘਾਲ ਆਯਾ
ਫੂਕਾਂ ਮਾਰਿਆਂ ਬੰਦ ਨ ਹੋਵਨਾ ਏਂ ਕਾਲ ਦੁੱਧ ਦਾ ਜਦੋਂ ਉਬਾਲ ਆਯਾ
ਦਿਹ ਗੁਜ਼ਾਰ ਕੇ ਲਾਭ ਉਠਾਯਾ ਕੀਹ? ਕਦੇ ਨਹੀਂ ਇਹ ਚਿੱਤ ਖ਼ਿਆਲ ਆਯਾ
ਮੋਹ ਜੱਗਦਾ ਛੁੱਟਣਾ ਬਹੁਤ ਔਖਾ ਹੱਥ ਸੂਮ ਦੇ ਜਿਸਤਰ੍ਹਾਂ ਮਾਲ ਆਯਾ
ਬਾਜੀ ਸਿਰ ਦੀ ਲਾ ਕੇ ਹਾਰ ਬੈਠਾ ਬੰਦਾ ਚੱਲ ਕੁਚੱਲੜੀ ਚਾਲ ਆਯਾ
ਦੱਸ ਪਾਪੀਆ ਕੀਹ ਤੂੰ ਮੁੱਲ ਪਾਯਾ ਤੇਰੇ ਹੱਥ ਸੀ ਦੇਹੀ ਦਾ ਲਾਲ ਆਯਾ

*ਚਾਲ ਚਲਨ ਦੀ ਕਤਾਬ।

ਐਂਵੇ ਉਮਰ ਗਵਾਈ ਕਰਤਾਰ ਸਿੰਘਾ ਇੱਕਵਾਰ ਨ ਯਾਦ ਗੋਪਾਲ ਆਯਾ

ਜੱਜਾ ॥ ੧੩ ॥

ਜੱਜਾ-ਆਖਦਾ ਜਿੱਤ ਓਹ ਗਿਆ ਬਾਜ਼ੀ ਜਿਹੜਾ ਪਾ ਕੇ ਜ਼ੋਰ ਨੂੰ ਜਰ ਗਿਆ
ਓਹਨੂੰ ਵਾਸ਼ਨਾ ਜੱਗਦੀ ਰਹੀ ਕੋਈ ਨ ਜਿਧਾ ਚਿੱਤ ਸੰਤੋਖ ਥੀਂ ਭਰ ਗਿਆ
ਜਾਂਦੀ ਵਾਰ ਨ ਕਿਸੇ ਦੇ ਸੰਗ ਗਈ ਮਾਯਾ ਕਰ ਕੱਠੀ ਜੱਗ ਧਰ ਗਿਆ
ਦਿਹ ਕੋਠੜੀ ਰਹੇਗੀ ਪਈ ਖ਼ਾਲੀ ਜੀਵ ਛੱਡ ਜਾਂ ਆਪਣੇ ਘਰ ਗਿਆ
ਵਿੱਚ ਹਿਰਸ ਦੇ ਕਿਸੇ ਨ ਸੁਖ ਪਾਯਾ ਰੋਂਦਾ ਜੱਗ ਤੋਂ ਨਾਰ ਤੇ ਨਰ ਗਿਆ
ਨੇਕੀ ਰਹੇਗੀ ਕਿਸੇ ਦੀ ਯਾਦ ਪਿੱਛੋਂ ਜੋ ਜੰਮਿਆਂ ਅੰਤ ਨੂੰ ਮਰ ਗਿਆ
ਕੀਹ ਜੱਟ ਨੇ ਵੱਢਣਾ ਗਾਹੁਣਾ ਏਂ ਮਿਰਗ ਖੇਤ ਅੰਗੂਰੀਆਂ ਚਰ ਗਿਆ
ਅੱਗੇ ਧਰਮ ਰਾਜੇ ਓਹਨੂੰ ਪੁੱਛਣਾ ਕੀਹ ਏਥੇਪਾਕ ਹਿਸਾਬ ਜੋ ਕਰ ਗਿਆ
ਬਾਰਾਂ ਪੱਕ ਗਈਆਂ ਕਿਰਸਾਨਦੀਆਂਅਬਰ ਮੇਹਰ ਦਾ ਜਿਸਤੇ ਵਰ੍ਹ ਗਿਆ
ਬਦਨੀਤ ਪ੍ਰੀਤ ਦਾ ਵੈਰ ਮੁੱਢੋਂ ਨਾਲੇ ਯਾਰੀ ਗਈ ਨਾਲੇ ਜ਼ਰ ਗਿਆ
ਪੰਛੀ ਓਸ ਕੀਹ ਉੱਡਣਾ ਨਾਲ ਬੱਜਾਂਟੁੱਟ ਜਿਸਦਾ ਬਾਜ਼ੂਓਂ ਪਰ ਗਿਆ
ਓਹ ਅੰਤ ਨੂੰ ਸੰਤ ਖ਼ਵਾਰ ਹੋਵੇ ਮਨ ਜਿਨ੍ਹਾਂ ਦਾ ਨਾਰ ਤੇ ਹਰ ਗਿਆ
ਓਸ ਨਾਰ ਦੇ ਹਾਰ ਸ਼ਿੰਗਾਰ ਕਾਧੇ ਜਿਧਾ ਵਿੱਚ ਪਰਦੇਸ ਦੇ ਵਰ ਗਿਆ
ਨਾਮ ਜਪਿਆ ਜਿਸ ਕਰਤਾਰ ਸਿੰਘਾ ਓਹੋ ਏਸ ਜਹਾਨ ਤੋਂ ਤਰ ਗਿਆ

ਝੱਝਾ ॥ ੧੪ ॥

ਝੱਝਾ-ਆਖਦਾਝੂਰਿਆਂ ਕੀਹ ਬਣਦਾ ਜਦੋਂ ਹੱਥ ਵਿੱਚੋਂ ਵੇਲਾ ਛੱਲ ਗਿਆ
ਜੂਨ ਉੱਤਮ ਹੰਸ ਦੇ ਵਾਂਗ ਹੈਸੀ ਬੰਦਾ ਭੁੱਲ ਕਾਂਗਾਂ ਵਿੱਚ ਰਲ ਗਿਆ
ਓਹ ਵਾਂਗਮਨਸੂਰ ਮਨਜ਼ੂਰ ਹੋਸੀਸੂਲੀ ਝਿੜਕ ਮਾਹਬੂਬ ਜੋ ਝੱਲ ਗਿਆ
ਆਯਾਪਿਛਾਂਹਨਕੇਹਕਾਦੀਵਾਰਵਾਂਗੂੰਜਿਹੜਾਗਲੀਮਾਹਬੂਬਦੀਵੱਲ ਗਿਆ
ਅੰਤ ਸਭ ਦਾ ਬਿਸਤ੍ਰਾ ਖ਼ਾਕ ਅੰਦਰ ਜੱਗ ਮਹਿਲ ਤੇਮਾੜੀਆਂ ਮੱਲ ਗਿਆ
ਚਾਰ ਦਿਨਾਂ ਦਾ ਮੇਲ ਜਹਾਨ ਉਤੇ ਕੋਈ ਅੱਜ ਗਿਆ ਕੋਈ ਕੱਲ ਗਿਆ
ਜਿਨ੍ਹਾਂ ਮਾਯਾ ਦੇ ਜੋੜ ਕੇ ਢੇਰ ਲਾਏ ਅੱਗੇ ਕੋਈ ਨ ਲੱਦਕੇ ਘੱਲ ਗਿਆ
ਉੱਤੋਂ ਫੈਂਸੀਓਂ ਡਿੱਗੇਗਾਮੀਆਂ ਮਿੱਠੂਜਦੋਂ ਤੀਰ ਤਕਦੀਰ ਦਾ ਚੱਲ ਗਿਆ
ਤੇਰੇ *ਪੈਂਟ ਸਿਪਾਹੀਆ ਜਾਣਕੱਟੇਫ਼ਾਇਰ† ਮਿਸ ਹੈ ਹੱਥ ਜੋ ਹੱਲ ਗਿਆ

---

*ਨੰਬਰ। †ਨਿਸ਼ਾਨ ਖਾਲੀ ਜਾਣਾ।

ਫੇਰ ਲੱਖਾਂ ਤੋਂ ਭੀ ਹੱਥ ਨਹੀਂ ਔਣਾ ਬਿਰਥਾ ਇਕ ਤੇਰਾ ਜਿਹੜਾ ਪੱਲ ਗਿਆ
ਮਨਾ ਅਜੇ ਤੂੰ ਗ਼ਫ਼ਲਤੋਂ ਜਾਗਦਾ ਨਹੀਂ ਬਾਰਾਂ ਵਜ ਚੁਕੇ ਦਿਨ ਢੱਲ ਗਿਆ
ਹਿਰਸ ਹੋਂਵਦੀ ਪਈ ਜਵਾਨ ਤੇਰੀ ਤੇਰਾ ਨਸ਼ਟ ਹੋ ਬੁੱਢਿਆ ਬੱਲ ਗਿਆ
ਜਿਹੜਾ ਬਾਂਕਿਆ ਪਾਲਿਆ ਜਿਸਮ ਸੀ ਤੂੰ ਮੌਤ ਮਾਰਿਆ ਖ਼ਾਕ ਮੈਂ ਰੱਲ ਗਿਆ
ਆਇਓਂ ਬੰਦਿਆ ਨਾਮ ਦੇ ਜਪਨੇ ਨੂੰ ਪੈ ਵਿਸ਼ਿਆਂ ਦੇ ਵਿੱਚ ਗੱਲ ਗਿਆ
ਅੱਗ ਨਾਰ ਪਰਾਈ ਦਾ ਸੰਗ ਕੀਤਾ ਸੜ ਸਾਰਾ ਫ਼ਕੀਰੀ ਦਾ ਝੱਲ ਗਿਆ
ਬਿਨ੍ਹਾਂ ਭਜਨ ਨਹੀਂ ਮੁਕਤ ਕਰਤਾਰਸਿੰਘਾ ਗੁਰੂ ਦੱਸ ਸੱਚੀ ਏਹੋ ਗੱਲ ਗਿਆ

ਵੰਵਾ ॥ ੧੫ ॥

ਵੰਵਾ-ਆਖਦਾ ਜਾਨ ਤੇ ਬੁੱਝਕੇ ਤੂੰ ਦਿਲੋਂ ਬੰਦਿਆ ਮੌਤ ਭੁਲਾਈ ਹੋਈ ਏ
ਸਿਰੋਂ ਖ਼ੌਫ਼ ਭੁਲਾ ਕੇ ਹਾਕਮਾਂ ਦਾ ਤੂੰ ਡਾਕੂਆ ਅੱਤ ਕਿਉਂ ਚਾਈ ਹੋਈ ਏ
ਤੇਰੀ ਨਿੱਤ ਦਰਗਾਹ ਸ਼ਿਕਾਇਤ ਹੋਵੇ ਤੂੰ ਖ਼ਲਕ ਖ਼ੁਦਾ ਦੁਖਾਈ ਹੋਈ ਏ
ਝੱਟ ਮੌਤ ਮਰੋੜ ਕੇ ਰੱਖ ਦੇਣੀ ਸਾਹਨੇ ਵਾਂਗ ਤੂੰ ਧੌਣ ਅਕੜਾਈ ਹੋਈ ਏ
ਤੇਰੇ ਵਾਸਤੇ ਕੱਢਦੀ ਹਾ ਬੁਰੀ ਜੇਹੜੀ ਖ਼ਲਕਤ ਤੂੰ ਸਤਾਈ ਹੋਈ ਏ
ਪਾਪ ਪੁੰਨ ਦੀ ਕਰ ਵਿਚਾਰ ਸਦਾ ਦਿਹ ਨਾਲ ਕਰਮਾਂ ਹੱਥ ਆਈ ਹੋਈ ਏ
ਬਿਨ੍ਹਾਂ ਧਰਮ ਤੋਂ ਜਾਊ ਸਰਾਪ ਦੇ ਕੇ ਮਾਯਾ ਮੇਹਨਤ ਕਰ ਕਮਾਈ ਹੋਈ ਏ
ਸਰਪ ਹੋ ਕੇ ਡੰਗ ਚਲਾਊ ਪਾਪੀ ਜੋ ਦੌਲਤ ਧਰਤ ਦਬਾਈ ਹੋਈ ਏ
ਕਿਉਂ ਮੂਰਖਾ ਭਟਕਦਾ ਫਿਰੇਂ ਸਾਰੇ ਘਟੇ ਵਧੇ ਨ ਜੋ ਲਿਖਾਈ ਹੋਈ ਏ
ਰੱਬ ਜਾਣਦਾ ਸਭ ਕਰਤੂਤ ਤੇਰੀ ਤੂੰ ਆਪਣੇ ਦਿਲੋਂ ਛੁਪਾਈ ਹੋਈ ਏ
ਵਿੱਚੋਂ ਕਾਫਰਾਂ ਦੇ ਕੰਮ ਹੈਨ ਤੇਰੇ ਬਾਹਰੋਂ ਮੋਮਨਾਂ ਸ਼ਕਲ ਬਨਾਈ ਹੋਈ ਏ
ਦਿਲ ਵਾਂਗ ਮੁਰਦੇ ਵਿੱਚੋਂ ਨਹੀਂ ਹੋਯਾ ਠੱਗਾ ਕਾਸਨੂੰ ਕੱਫ਼ਨੀ ਪਾਈ ਹੋਈ ਏ
ਇਕ ਨੁਕਤਾ ਚਿੱਤ ਵਸਾਯਾ ਨ ਕਾਹਨੂੰ ਛੱਟ ਕਤਾਬਾਂ ਦੀ ਚਾਈ ਹੋਈ ਏ
ਜੇ ਹਿਰਸ ਨੂੰ ਸਾੜ ਨ ਖ਼ਾਕ ਕੀਤਾ ਸਾਧਾ ਕਾਸਨੂੰ ਧੂਣੀ ਤੂੰ ਤਾਈ ਹੋਈ ਏ
ਵਿੱਚੋਂ ਮਾਯਾ ਤੇ ਨਾਰ ਦੀ ਹਿਰਸ ਲੱਗੀ ਬਾਹਰੋਂ ਕਾਸਨੂੰ ਖ਼ਾਕ ਰਮਾਈ ਹੋਈ ਏ
ਬੂਲ੍ਹ ਇੰਦ੍ਰੀ ਵੱਸ ਰਾ ਛੱਡਿਓਂ ਨ ਐਵੇਂ ਫੇਰ ਕਿਉਂ ਪਸ਼ਮ ਵਧਾਈ ਹੋਈ ਏ
ਚਾਰ ਦਿਨ ਕਬੂਤਰਾ ਪਾ ਪੈਲਾਂ ਬਿੱਲੇ ਮੌਤ ਨੇ ਤਾਕ ਲਗਾਈ ਹੋਈ ਏ
ਮਹਿਲ ਮਾੜੀਆਂ ਤੂੰ ਬਣਾਇ ਰਿਹੋਂ ਮੌਤ ਤੇਰੇ ਲਈ ਕਬਰ ਕਢਾਈ ਹੋਈ ਏ
ਕੀਹ ਖਾਇੰ ਮੁਸਾਫ਼ਰਾ ਚੱਲ ਅੱਗੇ ਰਸਦ ਬਸਦ ਨ ਕੁਝ ਪੁਚਾਈ ਹੋਈ ਏ

ਕਿੱਥੋਂ ਪਾਣੀ ਦੇ ਪੀਏਂ ਗਲਾਸਭਰਕੇਚੁਲੀਇੱਕਨ ਹਥੀਂ ਪਿਲਾਈ ਹੋਈ ਏ
ਆਸ ਕਿਸਤਰ੍ਹਾਂ ਰੱਖੇਂ ਪਦਾਰਥਾਂ ਦੀ ਰੋਟੀ ਰੁੱਖੀ ਨ ਕਦੇ ਖੁਲਾਈ ਹੋਈ ਏ
ਤੈਨੂੰ ਕਿਸਤਰਾਂਵਿਚ ਦਰਗਾਹਛੱਡਣ ਛੁਰੀਜਿਨ੍ਹਾਂਦੇਗਲ ਚਲਾਈ ਹੋਈ ਏ
ਕਿੱਥੋਂ ਦਾਖ ਬਿਜੌਰੀਆਂ ਮਿਲਣ ਜੱਟਾ ਤੂੰਵਾੜੀਧਰੇਕਾਂ ਦੀ ਲਾਈ ਹੋਈ ਏ
ਖਾਹਿਸ਼ ਕਰੇਂ ਤੂੰ ਪੱਟ ਦੇ ਪਹਿਨਨੇ ਦੀ ਕਾਲੀਉੱਨਤੂੰਘਰਕਤਾਈ ਹੋਈ ਏ
ਰੱਖੇਂ ਆਸ ਬਨਾਤਕਸ਼ਮੀਰਿਆਂਦੀਟਾਕੀਇੱਕ ਨ ਹੱਥੋਂ ਦਿਵਾਈ ਹੋਈ ਏ
ਲੁਕ ਛਿਪ ਕੇ ਤੂੰ ਗੁਨਾਹ ਕਰਦਾ ਕੀਤੀ ਆਪਣੇ ਦਿਲੋਂ ਚਤੁਰਾਈ ਹੋਈ ਏ
ਪਰ ਖੁਫ਼ੀਆ ਪੌਲੀਸ ਦੇ ਨੌਕਰਾਂ ਨੇ ਸਾਰੀਖ਼ਬਰ ਦਰਗਾਹਪੁਚਾਈ ਹੋਈ ਏ
ਤੇਰੀ ਹੋ *ਤਨੱਜ਼ੁਲੀ ਜਾਵਣੀਏਂ ਸਾਰੀ ਉਲਟੀ ਤੇਰੀ ਗਵਾਹੀ ਹੋਈ ਏ
ਢੋਲ ਆਰਫ਼ਾਂ ਦੇ ਬੋਲ ਵੱਜ ਰਹੇ ਤੂੰ ਸੁਣ ਕੀਤੀ ਬੇਪਰਵਾਹੀ ਹੋਈ ਏ
ਬੰਦਾ ਹੋ ਕੇ ਪਸੂ ਦੇ ਗੁਣ ਰੱਖੇਂ ਰੜੇ ਮੂਰਖਾ ਬੇੜੀ ਡੁਬਾਈ ਹੋਈ ਏ
ਏਸ ਮਾਰ ਕੇ ਤੈਨੂੰਫ਼ਨਾਹ ਕਰਨਾ ਹਿਰਸ ਨਾਰ ਜੋ ਮੂੰਹ ਲਗਾਈ ਹੋਈ ਏ
ਮਨ ਮੁੰਨਣਾ ਸੋ ਤਾਂ ਮੁੰਨਿਆਂ ਨ ਐਵੇਂ ਸਿਰ ਦਾੜ੍ਹੀ ਮੁਨਵਾਈ ਹੋਈ ਏ
ਮਨੋਂ ਕਦੇ ਨ ਰੱਬਦਾ ਨਾਮ ਲਿਆ ਮਾਲਾ ਗਲ ਐਵੇਂ ਲਟਕਾਈ ਹੋਈ ਏ
ਮੁੱਖ ਉੱਜਲਾ ਨਹੀਂ ਕਰਤਾਰਸਿੰਘਾ ਮੱਥੇਪਾਪਾਂ ਦੀ ਲੱਗੀਸਿਆਹੀ ਹੋਈ ਏ

ਟੈਂਕਾ ॥ ੧੬ ॥

ਟੈਂਕਾ—ਆਖਦਾ ਫੇਰ ਦਾਨਾ ਰਹੇ ਕੁਝ ਬੰਦਿਆ ਕਾਜ ਸਵਾਰ ਲੈ ਖਾਂ
ਪੜ੍ਹਛੱਡਿਆ ਇਲਮਦਰਕਾਰਨਾਹੀਂ ਹਰਫ਼ ਇੱਕਤਾਂਦਿਲਵਿਚਧਾਰ ਲੈ ਖਾਂ
ਪਿੱਛੋਂਕਿਸੇ ਨੂੰ ਫੇਰ ਉਪਦੇਸ਼ ਦੇਈਂ ਪਹਿਲਾਂਮਨ ਦੀ ਮੈਲ ਨਿਖਾਰ ਲੈ ਖਾਂ
ਮਿਲਮੁਰਸ਼ਦਾਂ ਕਾਮਲਾਂ ਪੂਰਿਆਂ ਨੂੰ ਪੰਜਾਂ ਵੈਰੀਆਂ ਦੇ ਤਈਂ ਮਾਰ ਲੈ ਖਾਂ
ਜੇ ਤਾਂ ਆਪਣਾ ਦਿਲ ਹੋ ਸਾਫ਼ ਗਿਆ ਜਾਣ ਆਪਣਾ ਤੁੱਲਸੰਸਾਰ ਲੈ ਖਾਂ
ਦੇ ਕਰ ਲਗਾਮ ਗਿਆਨ ਵਾਲੀ ਉੱਤੇ ਨਫ਼ਸ ਦੇ ਹੋ ਅਸਵਾਰ ਲੈ ਖਾਂ
ਇਲਮਅਮਲਦੇ ਬਿਨ੍ਹਾਂਦਰਕਾਰਨਾਹੀਂ ਪਾਣੀਦੁੱਧ ਦੇਤਈਂਨਤਾਰ ਲੈ ਖਾਂ
ਪਿੱਛੋਂਹੱਥ ਪਾਵੀਂ ਕਿਸੇਕੰਮਤਾਈਂ ਪਹਿਲਾਂ ਨਫ਼ਾ ਨੁਕਸਾਨਵਿਚਾਰ ਲੈ ਖਾਂ
ਤੇਰੇ ਸਾਮ੍ਹਣੇ ਕੋਈ ਨ ਹੋਇ ਵੈਰੀ ਹੱਥ ਖਿਮਾ ਦੀ ਢਾਲ ਤਲਵਾਰ ਲੈ ਖਾਂ
ਫੇਰ ਪੁੱਛਣਾ ਕੋਈ ਨ ਰਹੇ ਤੈਨੂੰ ਪਹਿਲੇ ਸਿਰ ਤੋਂ ਭਾਰ ਉਤਾਰ ਲੈ ਖਾਂ
ਮਾਤਾ ਲੱਛਮੀ ਤੇ ਵਿਸ਼ਨ ਬਾਪ ਤੇਰਾ ਸੇਵਾ ਕਰਕੇ ਜਨਮ ਸਵਾਰ ਲੈ ਖਾਂ

ਚਾਰ ਦਿਨਾਂ ਦਾ ਹੈ ਬਹਾਰ ਮੇਲਾ ਕੂੜਾ ਜਾਣ ਸਾਰਾ ਸੰਸਾਰ ਲੈ ਖਾਂ
ਪਵੇ ਕਦੇ ਨ ਘਾਟਾ ਦੁਕਾਨ ਵਿਚੋਂ ਪੂਰੇ ਤੋਲ ਦਾ ਕਰ ਵਿਹਾਰ ਲੈ ਖਾਂ
ਅੰਦਰ ਆਪਣੇ ਜ਼ਰਾ ਤੂੰ ਮਾਰ ਝਾਤੀ ਕੀਹ ਵਸਤ ਹੈਂ ਮਨੋਂ ਵਿਚਾਰ ਲੈ ਖਾਂ
ਕੀਹ ਮੂਲ ਤੇਰਾ ਹੋਯਾ ਕੀਹ ਅੱਗੇ ਸਾਰਾ ਸਮਝ ਤੂੰ ਸਾਰ ਅਸਾਰ ਲੈ ਖਾਂ
ਫੁੱਲ ਡੰਡੀਓਂ ਟੁੱਟਣਾ ਭੌਰਿਆ ਓਏ ਉੱਤੇ ਬੈਠਕੇ ਕਰ ਗੁੰਜਾਰ ਲੈ ਖਾਂ
ਖਿਜ਼ਾਂ ਸਿਰ ਤੇ,ਨਿੱਤ ਬਹਾਰਨਾਹੀਂ ਬੋਲ ਬੁਲਬੁਲੇ ਵਿੱਚ ਗੁਲਜ਼ਾਰ ਲੈ ਖਾਂ
ਏਹ ਫੁੱਲ ਗੁਲਾਬ ਦੇ ਸੁੱਕ ਜਾਣੇ ਕੁਝ ਦਿਨਾਂ ਦਾ ਕਰ ਪਜਾਰ ਲੈ ਖਾਂ
ਗਏ ਵਕਤ ਨੇ ਪਰਤਕੇ ਆਵਣਾ ਨਹੀਂ ਟਹਿਲ ਬਾਂਕਿਆ ਵਿਚ ਬਾਜ਼ਾਰ ਲੈ ਖਾਂ
ਵੱਜ ਰਹੇ ਨੇ ਬਿਗਲ ਤੱਯਾਰੀਆਂ ਦੇ ਹੋ ਸਪਾਹੀਆ ਝੱਟ ਤੱਯਾਰ ਲੈ ਖਾਂ
ਦੋ ਗਜ ਜਗ੍ਹਾ ਸਾਰੀ ਹੱਥ ਔਣੀ ਭਾਵੇਂ ਕੋਟ ਤੇ ਕਿਲ੍ਹੇ ਉਸਾਰ ਲੈ ਖਾਂ
ਇਕ ਦਿਨ ਮੁਸਾਫ਼ਰਾ ਉਠ ਜਾਣਾ ਭਾਵੇਂ ਕਿਤਨੇ ਪੈਰ ਪਸਾਰ ਲੈ ਖਾਂ
ਦੋ ਟਿੱਕੀਆਂ ਵਿੱਚ ਨਸੀਬ ਤੇਰੇ ਢੱਠੇ ਮਾਯਾ ਦੇ ਕਰ ਅੰਬਾਰ ਲੈ ਖਾਂ
ਬਿੱਲੇ ਕਾਲ ਨੇ ਧੌਣ ਮਰੋੜ ਲੈਣੀ ਤੂੰ ਕਬੂਤਰਾ ਬਾਜ਼ੀਆਂ ਮਾਰ ਲੈ ਖਾਂ
ਬਾਜ ਮੌਤ ਨੇ ਝਪਟ ਆ ਮਾਰਨੀਏਂ ਜਿੰਨੇ ਚਾਹੇਂ ਤੂੰ ਖੰਭ ਖਲਾਰ ਲੈ ਖਾਂ
ਇਨ੍ਹਾਂ ਪੱਟੀਆਂ ਵਿਚ ਸਵਾਹ ਪੈਣੀ ਅਤਰ ਲਾ ਕੇ ਰੰਨੇ ਸਵਾਰ ਲੈ ਖਾਂ
ਬਾਝ ਭਾਗ ਪਿਆਰੇ ਦਾ ਮੇਲ ਕਿੱਥੋਂ ਜਿੰਨੇ ਚਾਹੇਂ ਤੂੰ ਕਰ ਸ਼ਿੰਗਾਰ ਲੈ ਖਾਂ
ਗਲੀ ਬਾਬਲੇ ਦੀ ਵੱਤ ਆਵਣਾ ਨੰ ਏਥੇ ਫਿਰ ਕੂੜੇ ਦਿਨ ਚਾਰ ਲੈ ਖਾਂ
ਮੁੜ ਰਲਕੇ ਪਾਵਣੇ ਛੋਪ ਨਾਹੀਂ ਕੱਤ ਸਈਆਂ ਦੇ ਨਾਲ ਭੰਡਾਰ ਲੈ ਖਾਂ
ਮਿਲੀ ਦਿਹ ਮਾਨੁਖ ਦੀ ਬੰਦਿਆਂ ਓਏ ਕੁਝ ਕਰ ਤੂੰ ਨੇਕ ਬਪਾਰ ਲੈ ਖਾਂ
ਧੌਣ ਟੁੱਟਣੀ ਅੰਤ ਨੂੰ ਤੇਰੀ ਓ ਈ ਜਿੰਨਾ ਜੀ ਕਰੂ ਚੁੱਕ ਭਾਰ ਲੈ ਖਾਂ
ਧੰਧੇ ਹੋਰ ਨ ਪਿੱਟ ਕਰਤਾਰ ਸਿੰਘਾ ਕੁਝ ਬੰਦਗੀ ਕਰ ਕਰਤਾਰ ਲੈ ਖਾਂ

ਠੱਠਾ ॥ ੧੭ ॥

ਠੱਠਾ-ਆਖਦਾ ਠਰਕਿਆ ਗਾਫ਼ਲਾ ਓਏ ਯਾਦ ਕਰਦਾ ਕਦੇ ਕਰਤਾਰ ਨਾਹੀਂ
ਬੱਧਾ ਲੋਭ ਦੇ ਸੰਗਲਾਂ ਜਕੜ ਤੈਨੂੰ ਆਯਾ ਇਲਮ ਤੇਰਾ ਦਰਕਾਰ ਨਾਹੀਂ
ਮਾਯਾ ਵਾਸਤੇ ਧਰਮ ਨੂੰ ਹਾਰਦਾ ਹੈਂ ਏਸ ਮਾਯਾ ਦਾ ਕੁਝ ਇਤਬਾਰ ਨਾਹੀਂ
ਪਿੱਛੇ ਮਾਯਾ ਦੇ ਰੱਬ ਭੁਲਾਇਓ ਈ ਮਾਯਾ ਕਿਸ ਤਾਈਂ ਛਲਨਹਾਰ ਨਾਹੀਂ
ਜਿਨ੍ਹਾਂ ਵਾਸਤੇ ਪਾਪ ਕਮਾਂਵਦਾ ਹੈਂ ਪਿੱਛੇ ਮੋਇਆਂ ਦੇ ਮਾਰਨੀ ਧਾਰ ਨਾਹੀਂ

ਸੱਭੇ ਸਾਕ ਨੇ ਆਪਨੇ ਮਤਲਬਾਂ ਦੇ ਅੰਤ ਵੇਲੜੇ ਦਾ ਕੋਈ ਯਾਰ ਨਾਹੀਂ
ਲੋਭ ਧਾਰ ਕੇ ਕਾਸ ਨੂੰ ਡੁੱਬ ਰਿਹੋਂ ਪਾਪੀ ਸੌਰਿਆ ਕੰਮ ਵਿਗਾੜ ਨਾਹੀਂ
ਲੋਭ ਕਿਸ ਨੂੰ ਨਹੀਂ ਖ੍ਵਾਰ ਕੀਤਾ ਕਿਹੜਾ ਛਲ ਕਰ ਸੱਕਦੀ ਨਾਰ ਨਾਹੀਂ
ਕਵੀ ਕੀਹ ਨ ਮੁੱਖ ਤੋਂ ਆਖ ਸੱਕਨ ਅੱਗ ਸੱਕਦੀ ਕਿਸਨੂੰ ਸਾੜ ਨਾਹੀਂ
ਕਿਹੜਾ ਦੁੱਖ ਨ ਸੱਚ ਤੋਂ ਦੂਰ ਹੁੰਦਾ ਕਿਨੂੰ ਨਾਮ ਲੰਘਾਯਾ ਪਾਰ ਨਾਹੀਂ
ਕਿਨੂੰ ਕਾਮ ਨੇ ਨਹੀਂ ਖ੍ਵਾਰ ਕੀਤਾ ਕਿਨੂੰ ਕੱਟਿਆ ਕਾਲ ਦੀ ਧਾਰ ਨਾਹੀਂ
ਕਿਹੜਾ ਮਾਯਾ ਨੂੰ ਵਖਕੇ ਨਹੀਭੁੱਲਾ ਕਿਨੂੰ ਪੱਟਿਆ ਵਿਸ਼ੇਵਿਕਾਰ ਨਾਹੀਂ
ਨਾਰ ਚਾੜ੍ਹ ਜੂਏ ਕਿਸ ਸੁਖ ਪਾਯਾ ਕਰੋਂ ਐਬ ਕਿਨੂੰ ਧਿਰਕਾਰ ਨਾਹੀਂ
ਕਿਧਾ ਰਿਹਾ ਸਰੀਰ ਅਰੋਗ ਸਦਾ ਕਿਹੜਾ ਮੌਤ ਘੋੜੇ ਅਸਵਾਰ ਨਾਹੀਂ
ਪੁੱਤਾਂ ਜਿਹਾ ਮੇਵਾ ਕਿਨੂੰਨਹੀਂ ਮਿੱਠਾ ਕਿਹੜਾ ਹੋਣੀਦੇਪਾਸੋਂ ਲਾਚਾਰ ਨਾਹੀਂ
ਨਾਰ ਨਾਗ ਮਾਰੇ ਡੰਗ ਕਾਮੀਆਂ ਨੂੰ ਕਾਮੀ ਪੁਰਸ਼ ਨੂੰ ਕੁਝਵਿਚਾਰ ਨਾਹੀਂ
ਸਤ, ਧਰਮ, ਸੰਤੋਖ ਨੂੰ ਛੱਡ ਕਰਕੇ ਪਈ ਸਿਰ ਕਿਧੇ ਭਲਾ ਛਾਰ ਨਾਹੀਂ
ਜਿਨ੍ਹਾਂ ਕਹਿਆ ਦਾਨਾਵਾਂ ਦਾ ਮੰਨਿਆਂ ਨ ਦੱਸੋ ਹੋਇ ਜੇ ਉਹ ਖ੍ਵਾਰ ਨਾਹੀਂ
ਸੰਗ ਕਰ ਕੇ ਖੋਟਿਆਂ ਸੰਗੀਆਂ ਦਾ ਝੁੱਗਾ ਕਿਸ ਦਾ ਹੋਯਾ ਉਜਾੜ ਨਾਹੀਂ
ਰੋਗਾਂ ਸਾਰਿਆਂ ਦਾ ਦਾਰੂ ਬੰਦਗੀ ਏ ਖਾ ਉੱਠਿਆਕਿਹੜਾਬੀਮਾਰ ਨਾਹੀਂ
ਕਿਨੂੰ ਖ਼ੁਦੀ ਨੇ ਪੱਟਿਆ ਜੜ੍ਹਾਂ ਤੋਂ ਨ ਕਿਨੂੰ ਲਿਆਹੰਕਾਰਨੇਮਾਰ ਨਾਹੀਂ
ਉੱਠ ਬੰਦਿਆ ਬੰਦਗੀਕਰਲੈ ਓਏਇਹ ਦੇਹੀ ਮਿਲਨੀ ਦੂਜੀ ਵਾਰ ਨਾਹੀਂ
ਹੈ ਜਗਤ ਸਰਾਂ ਕਰਤਾਰ ਸਿੰਘਾ ਏਥੇ ਰਹਿਨ ਦਾ ਸਦਾ ਇਕਰਾਰ ਨਾਹੀਂ

ਡੱਡਾ ॥ ੧੮ ॥

ਡੱਡਾ—ਡਰ ਮਾਰੇ ਐਵੇਂ ਬੰਦਿਆਂ ਨੂੰ ਜਿਹੜਾਲਿੱਖਿਆ ਲੇਖ ਸੋ ਮਿੱਲ ਜਾਏ
ਪਹਿਲੇ ਰੋਜ਼ ਜਿੰਨੀ ਲਿਖੀ ਭੋਗ ਲੈਣੀ ਵੱਧ ਘੱਟ ਨਾਹੀਂ ਇਕ ਤਿੱਲ ਜਾਏ
ਚੇਤਨ ਆਤਮਾਂ ਦੀ ਬਿਨ੍ਹਾਂ ਸੱਤਿਆ ਦੇ ਬੰਦਾ ਆਖ ਖਾਂ ਪੈਰਭੀਹਿੱਲ ਜਾਏ
ਗੱਡੀ ਚੱਲਦੀ ਦੇਹ ਦੀ ਠਹਿਰ ਜਾਂਦੀ ਜਦੋਂ ਜ਼ਿੰਦਗੀ ਦਾ ਟੁੱਟ ਕਿੱਲ ਜਾਏ
ਮੌਤ ਨੱਸਿਆਂ ਭੱਜਿਆਂ ਛੱਡਦੀ ਨਹੀਂ ਬੰਦਾ ਲਾ ਕੇ ਅਪਨਾ ਟਿੱਲ ਜਾਏ
ਪੂਰੇ ਵਕਤ ਉੱਤੇ ਓਸ ਪਹੁੰਚਣਾਕੀਹ ਜਿਹੜਾਘਰੋਂ ਹੀ ਲਾ ਕੇ ਢਿੱਲ ਜਾਏ
ਵਰ੍ਹੇ ਘਟਾ ਜਦ ਵਿਸ਼ੇ ਵਿਕਾਰ ਵਾਲੀ ਮਨ ਲੂਣ ਵਾਂਗੂੰ ਐਵੇਂ ਸਿੱਲ ਜਾਏ
ਦਹੀਂ ਡੋਲ੍ਹ ਜਾਂਦੀ ਜਪਤਪ ਵਾਲਾ ਝਪਟ ਮਾਰ ਜਿੱਥੇ ਨਾਰ ਇੱਲ ਜਾਏ

ਅੱਖਾਂ ਵਿੱਚ ਨ ਓਸਦੇ ਦੀਦ ਰਹਿੰਦੀ ਡੋਲ ਅੰਦੋਂ ਜਿਸ ਦਾ ਦਿਲ ਜਾਏ
ਜਿਨ੍ਹਾਂ ਸਾਫ਼ ਹਿਸਾਬ ਦਿਖਾਲ ਦਿੱਤਾ ਤਰ ਉਨ੍ਹਾਂ ਦਾ ਝੱਟ ਹੀ*ਬਿੱਲ ਜਾਏ
ਜਿੱਥੇ ਵੱਗ ਪ੍ਰੇਮ ਦੇ ਸ਼ੋਹ ਜਾਂਦੇ ਓਸ ਅੰਦੋਂ ਕਦੇ ਨ ਗਿੱਲ ਜਾਏ
ਪਾਰ ਕਰੇ ਕਰਤਾਰ, ਕਰਤਾਰ ਸਿੰਘਾ ਬੰਦਾ ਆਸਰਾ ਰੱਖਕੇ ਠਿੱਲ੍ਹ ਜਾਏ

ਢੱਢਾ ॥ ੧੯ ॥

ਢੱਢਾ—ਢਾਹਕੇ ਢਿੱਗੀਆਂ ਬੈਠ ਨਾਹੀਂ ਹੀੱਲਾ ਕਰ ਅਤੇ ਉੱਦਮ ਧਾਰ ਬੰਦੇ
ਵੇਖ ਉਮਰ ਤੇਰੀ ਜਾਂਦੀ ਬੀਤਦੀ ਏ ਵੇਲੇ ਸਿਰ ਲੈ ਕੰਮ ਸਵਾਰ ਬੰਦੇ
ਤੇਰੀ ਬਾਲ ਅਵਸਥਾ ਗਈ ਕਿੱਥੇ ਵੱਲ ਓਸਦੇ ਨਿਗ੍ਹਾ ਤੂੰ ਮਾਰ ਬੰਦੇ
ਮਾਂ ਬਾਪ ਦੇ ਸਿਰ ਤੇ ਖੇਡਦਾ ਸੈਂ ਜਿਵੇਂ ਭੌਰ ਖੇਡੇ ਗੁਲਜ਼ਾਰ ਬੰਦੇ
ਲਾਡਾਂ ਨਾਲ ਲਡਿੱਕਿਆ ਪਲਦਾ ਸੈਂ ਖਾਣਾ,ਖੇਡਣਾ ਦੋਇ ਵਿਹਾਰ ਬੰਦੇ
ਲੈਣ ਦੇਣ ਦਾ ਕੁਝ ਨ ਫ਼ਿਕਰ ਹੋਸੀ ਓਹ ਅਜਬ ਅਵਸਥਾ ਸਾਰ ਬੰਦੇ
ਫੇਰ ਹੋਰ ਥੋੜ੍ਹਾ ਜਾਂ ਉਤਾਂਹ ਹੋਯੋਂ ਆਈ ਜਿਸਮ ਤੇ ਹੋਰ ਬਹਾਰ ਬੰਦੇ
ਸੋਹਣਾਹੁਸਨ ਜ੍ਵਾਨੀਦਾ ਔਣ ਲੱਗਾ ਚੇਹਰਾ ਚਮਕਿਆ ਜਿਵੇਂ ਅਨਾਰ ਬੰਦੇ
ਘਰ ਘਰ ਫਿਰੇਂ ਅਲਬੇਲਿਆ ਓਇਹਰਨ ਚੁਗਦਾ ਜਿਉਂ ਵਿੱਚ ਬਾਰ ਬੰਦੇ
ਡੱਠਾ ਫੇਰ ਵਿਆਹ ਦਾ ਰੰਗ ਸੋਹਣਾ ਸਹੁਰੇ ਸੱਸ ਦਾ ਗੂੜ੍ਹਾ ਪਿਆਰ ਬੰਦੇ
ਕਾਮਦੇਵ ਦੀ ਲਹਿਰ ਉਛਾਲ ਖਾਧਾ ਘਰ ਲੈ ਆਇਓਂ ਸੋਹਣੀ ਨਾਰ ਬੰਦੇ
ਐਸ਼ ਇਸ਼ਰਤਾਂ ਵਿੱਚ ਬਿਤਾਉਣ ਲੱਗੋਂ ਸਿਰੋਂ ਸਭ ਦਾ ਡਰ ਵਿਸਾਰ ਬੰਦੇ
ਫੇਰ ਕੀਤਾ ਜਵਾਨੀ ਨੇ ਆਣ ਅੰਨ੍ਹਾਂ ਤੇਰੀ ਬਾਂਕਿਆ ਅਕਲ ਲਈ ਮਾਰ ਬੰਦੇ
ਬਾਂਕ ਪੁਨੇ ਨੇ ਆਣਕੇ ਲਾਯਾ ਡੇਰਾ ਵਿੱਚੋਂ ਅਦਬ ਤਹਿਜ਼ੀਬ ਨਿਕਾਰ ਬੰਦੇ
ਫਿਰੇਂ ਬਿਨ੍ਹਾਂ ਸ਼ਰਾਬ ਦੇ ਮਸਤ ਸਦਾ ਲਟਬੌਰਿਆਂ ਵਾਂਗ ਬਾਜ਼ਾਰ ਬੰਦੇ
ਪਤਾ ਨਹੀਂ ਬੁਢੇਪੇ ਦੇ ਆਉਣ ਦਾ ਸੀ ਹੈਸੀ ਚੜ੍ਹਿਆ ਜ਼ੋਰ ਖ਼ੁਮਾਰ ਬੰਦੇ
ਅੱਜ ਕਿੱਥੇ ਜਵਾਨੀਆਂ ਤੇਰੀਆਂ ਓਹ ਜ਼ਰਾ ਦਿਲ ਦੇ ਵਿਚ ਚਿਤਾਰ ਬੰਦੇ
ਅੱਜ ਲੱਭ ਖਾਂ ਓਸ ਅਵਸਥਾ ਨੂੰ ਜਿਦਾ ਏਡ ਹੈ ਸੀ ਹੰਕਾਰ ਬੰਦੇ
ਕਿਲਕ ਜਿਹਾ ਸਰੀਰ ਓਹ ਲਿਫ਼ਗਿਆ ਗਿਆ ਹੁਸਨਭੀ ਕਿਤੇ ਸਧਾਰ ਬੰਦੇ
ਬਾਰਾਂ ਹੱਥਾਂ ਦੀਆਂ ਛਾਲਾਂ ਮਾਰਦਾ ਸੈਂ ਅੱਜ ਉੱਠਣਾ ਭੀ ਦੁਸ਼ਵਾਰ ਬੰਦੇ
ਅੱਗੇ ਦਸਾਂ ਮਨੁੱਖਾਂ ਤੇ ਸੈਂ ਭਾਰੂ ਅੱਜ ਆਪਣਾ ਚੁੱਕੇਂ ਨ ਭਾਰ ਬੰਦੇ

*ਵੰਬੂ ।

ਹੁਣ ਵੇਖ ਸਰੀਰ ਨੂੰ ਖ਼ਿਆਲ ਕਰਕੇ ਹੈ ਝੁਰੜੀ ਪਈ ਹਜ਼ਾਰ ਬੰਦੇ
ਹੱਥ ਕੰਬਦੇ ਥਿੜਕਦੇ ਪੈਰ ਪਏ ਅੜੇ ਸੰਘ ਦੇ ਵਿੱਚ ਖੰਘਾਰ ਬੰਦੇ
ਓਹਨਾਂ ਅੱਖਾਂਵਿੱਚੋਂਚੀਂਘਵੱਗਦੀਏ ਜਿੱਥੇਰਹਿੰਦੀਸੀ ਸੁਰਮੇਦੀਧਾਰ ਬੰਦੇ
ਵਾਲ ਹੋਇ ਕਪਾਹ ਦੇ ਰੰਗ ਸਾਰੇ ਦੰਦ ਦੇ ਗਏ ਅੰਤ ਨੂੰ ਹਾਰ ਬੰਦੇ
ਮੂੰਹ ਵਾਂਗ ਖੋਲੇ ਖ਼ਾਲੀ ਪਿਆ ਹੋਯਾ ਥੁੱਕ ਡਿੱਗਦਾ ਕਰੇਂ ਗੁਫ਼ਤਾਰ ਬੰਦੇ
ਜਿਸ ਘਰ ਦਾ ਚੌਧਰੀ ਰਿਹੋਂ ਸਦਾਂ ਨਾਢੂੰ ਖ਼ਾਂ ਬਣਿਆਂ ਮੁਖ਼ਤਾਰ ਬੰਦੇ
ਪਾਪ ਕਰਕੇ ਭਰਦਾ ਰਿਹੋਂ ਜਿਨ੍ਹਾਂ ਖੱਟੀ ਪਾਈ ਜਿੱਥੇ ਬੇ ਸ਼ੁਮਾਰ ਬੰਦੇ
ਅੱਜ ਓਸ ਤੋਂ ਸਾਫ਼ ਜਵਾਬ ਮਿਲਿਆ ਘਰ ਸਾਂਭ ਬੈਠਾ ਪਰਵਾਰ ਬੰਦੇ
ਡਿਉੜੀ ਵਿੱਚ ਬੈਠਾ ਰਹੁ ਖੌਂਢਯਾ ਤੂੰ ਕੁੱਤੇ ਵਾਂਗ ਦਿੱਤਾ ਦੁਰਕਾਰ ਬੰਦੇ
ਪੁੱਤ੍ਰ ਪੋਤਰੇ ਕਰਨ ਮਖ਼ੌਲ ਸਦਾ ਰੋਟੀ ਮਿਲਦੀ ਚੌਂਕਿਉਂ ਬਾਹਰ ਬੰਦੇ
ਨੂਹਾਂ ਕਹਿੰਦੀਆਂ ਬੁੱਢੜਾ ਮਰਦਾ ਨਹੀਂ ਖਹੂੰ ਖਹੂੰ ਲਾਈ ਮੁਰਦਾਰ ਬੰਦੇ
ਪਰ ਲਾਹਨਤ ਹੈ ਤੇਰੀ ਅਕਲ ਉੱਤੇ ਇਕ ਵਾਰ ਨਾਹੀਂ ਲੱਖ ਵਾਰ ਬੰਦੇ
ਘੰਡਾ ਅਜੇ ਭੀ ਹਿਰਸ ਨ ਛੱਡਦਾ ਤੂੰ ਨਾਮ ਜਪਦਾ ਨਹੀਂ ਕਰਤਾਰ ਬੰਦੇ
ਕੇਹੜੀ ਗੱਲ ਨੂੰ ਹੁਣ ਉਡੀਕਦਾ ਹੈਂ ਅੱਗੇ ਹੋਇਓਂ ਘੱਟ ਖ਼ੁਵਾਰ ਬੰਦੇ
ਹੁਣ ਮੌਤ ਅਵਾਜ਼ਾਂ ਮਾਰਦੀ ਏ ਬੰਨ੍ਹ ਬਿਸਤਰਾ ਹੋ ਤੱਯਾਰ ਬੰਦੇ
ਜਾਹ ਪਾਪੀਆ ਕੁਝ ਨ ਖੱਟਿਓ ਈ ਸੌ ਬਰਸ ਦੀ ਉਮਰ ਗੁਜ਼ਾਰ ਬੰਦੇ
ਪੱਲੇ ਇਕ ਪੈਸਾ ਨਾਹੀਂ ਨੇਕੀਆਂ ਦਾ ਕੀਤੇ ਏਤਨੇ ਵਣਜ ਬਪਾਰ ਬੰਦੇ
ਬਿਨ੍ਹਾਂ ਕਫ਼ਨ ਦੇ ਕੁੱਝ ਨ ਦੇਨ ਤੈਨੂੰ ਧੀਆਂ ਪੁੱਤ ਤੇਰੇ ਸਾਕ ਯਾਰ ਬੰਦੇ
ਧਰ ਚੱਲਿਉਂ ਪਾਪੀਆ ਕਰ ਕੱਠੀ ਪੱਲੇ ਬੰਨ੍ਹੀਆਂ ਨ ਕੌਡਾਂ ਚਾਰ ਬੰਦੇ
ਪੱਛੋਤਾਇਆਂ ਹੁਣ ਕੀਹ ਬਣੇ ਤੇਰਾ ਖਾਹ ਹੁਣ ਤੂੰ ਜਮਾਂ ਦੀ ਮਾਰ ਬੰਦੇ
ਜੇਹੜੀ ਗਈਸੋ ਗਈ ਕਰਤਾਰ ਸਿੰਘਾ ਰਹਿੰਦੀ ਆਪਣੀ ਲੈ ਸਵਾਰ ਬੰਦੇ

ਨਾਨਾ ॥ ੨੦ ॥

ਨਾਨਾ—ਆਖਦਾਅਣਖਨਵਿੱਚ ਜਿਸਦੇਮੁਰਦਾਦਿਲਭੈੜਾਬਲਵਾਨਕੁਝ ਨ
ਦੇਹ ਧਾਰ ਨ ਬੰਦਗੀ ਜਿਸ ਕੀਤੀ ਓਹ ਹੈਵਾਨੋ ਭੈੜਾ ਇਨਸਾਨ ਕੁਝ ਨ
ਪੰਜਾਂ ਵੈਰੀਆਂ ਤਾਈਂਪਛਾੜਿਆ ਨ ਓਹਘੁਲਣਵਾਲਾਪੈਹਲਵਾਨਕੁਝ ਨ
ਜਿਸ ਰੱਬ ਦੇ ਅਰਥ ਨ ਖ਼ਰਚ ਕੀਤਾ ਪੁੱਤ ਪੈਸੇ ਦਾ ਉਹ ਧਨਵਾਨ ਕੁਝ ਨ
ਜਿਸ ਵਿੱਚਜ੍ਵਾਨੀਦੀਲਹਿਰਆਕੇ ਜ਼ੋਰਨਹੀਂਜਰਿਆਉਹ ਜਵਾਨ ਕੁਝ ਨ

ਬਿਨ੍ਹਾਂਸਾਮੀਆਂ ਦੇ ਸ਼ਾਹੂਕਾਰ ਕਾਧਾਬਿਨ੍ਹਾਂ ਦਾਗੀਉ ਜਿਵੇਂ ਦੁਕਾਨ ਕੁਝ ਨ
ਮਾਂਬਾਪ ਦੇਹੁਕਮਤੋਂਬਾਹਰਜੇਹੜੀਓਹਨਾਲ਼ਾਇਕ ਭੈੜੀ *ਸੰਤਾਨ ਕੁਝ ਨ
ਜਾਣੇ ਪਤੀਤਾਈਂਈਸ਼ਰ ਰੂਪ ਨਾਹੀਂ ਵਿਭਚਾਰਨੀ ਨਾਰ ਸ਼ੈਤਾਨ ਕੁਝ ਨ
ਜਿਧੇ ਵਿੱਚ ਨ ਭਾਉ ਪ੍ਰੇਮ ਹੋਵੇ ਸਾਂਝੇ ਖ਼ੂਨ ਬਿਨ੍ਹਾਂ ਭਾਈ ਜਾਨ ਕੁਝ ਨ
ਭੀੜ ਬਣੀ ਨੂੰ ਜੋ ਪਿੱਛਾਦੇਜਾਵੇਯਾਰ ਮਤਲਬੀ ਓਹ ਬੇਈਮਾਨ ਕੁਝ ਨ
ਹਥਿਆਰ ਜੋ ਵੇਲੇ ਸਿਰ ਕੰਮ ਆਵੇ ਪਈ ਰਹੀਤਲਵਾਰ ਮਿਆਨ ਕੁਝ ਨ
ਬੁਰਾ ਬੋਲ ਸਾੜੇ ਦਿਲ ਹੋਰਨਾਂ ਦੇ ਰਾਮ ਨਾਮ ਦੇ ਬਿਨ੍ਹਾਂ ਜ਼ਬਾਨ ਕੁਝ ਨ
ਹਰਵਕਤਨਜਿਧੀਦਲੀਲਫੁਰਦੀਬੱਧੇ ਦਿਲਦਾ ਸ਼ਾਇਰ ਪਛਾਨ ਕੁਝ ਨ
ਰੋਗ ਜਾਣੇ ਤੋਂ ਬਿਨ੍ਹਾਂ ਇਲਾਜ ਕਰੇ ਬੰਦੇ ਮਾਰੂ ਹਕੀਮ ਨਾਦਾਨ ਕੁਝ ਨ
ਜੋ ਨੌਕਰ ਨਿਮਕ ਹਲਾਲ ਨਾਹੀਂ ਉੱਪਰ ਓਹਦੇਵਿਸਾਹ ਜ਼ਮਾਨ ਕੁਝ ਨ
ਸਿਰ ਦਿੱਤਿਆਂਭੀਜਿਹੜਾਨਹੀਂਰਾਜ਼ੀਓਹ ਬੇਕਦਰਾ ਮਾਲਕਜਾਨ ਕੁਝ ਨ
ਜਿਧੇ ਬੰਨਿਉਂ ਕਦੇ ਨ ਸ਼ੈ ਖਾਧੀ ਓਹ ਕੰਜੂਸ ਭੈੜਾ ਕਿਰਸਾਨ ਕੁਝ ਨ
ਛੱਡਪੇਹਨਢਾਤ ਰੱਜਖਾਂਵਦਾਨਹੀਂਨੌਕਰ ਓਸਦਾ ਪੈਸਾ ਕਮਾਨ ਕੁਝ ਨ
ਦੁਖ ਝੱਲ ਕੇ ਪੈਸਾ ਕਮਾਯਾ ਹੋਯਾ ਬਿਨ੍ਹਾਂ ਧਰਮ ਐਬਾਂਉੱਤੇ ਲਾਨ ਕੁਝ ਨ
ਅੱਗੇ ਜਾਂਦਿਆਂਨਾਲ ਨਜਾਇ ਪੈਸਾਮਾਯਾ ਦੱਬ ਛੱਡੀ ਬਿਨ੍ਹਾਂਦਾਨ ਕੁਝ ਨ
ਗਈਅੰਦ੍ਰੋਂ ਦਿਲ ਦੀਮੈਲ ਨ ਜੇਕੀਤਾ ਗੰਗਾ ਦੇ ਵਿੱਚ ਅਸ਼ਨਾਨ ਕੁਝ ਨ
ਮੁਕ ਗਈ ਨ ਦਿਲ ਦੀ ਬੇਈਮਾਨੀਮੱਕੇਹਾਜੀਆ ਓਇਤੇਰਾ ਜਾਨ ਕੁਝ ਨ
ਅੱਲਾ ਖ਼ਾਲਿਕ ਨਹੀਂ ਪਛਾਣਿਓ ਈ ਪੜ੍ਹ ਛੱਡਣਾ ਤੇਰਾ ਕੁਰਾਨ ਕੁਝ ਨ
ਮਨ ਬਦੀਆਂ ਵੱਲੋਂ ਨ ਮੋੜਿਓ ਈ ਤੇਰਾ ਸਜਦੇ ਸਿਰ ਝੁਕਾਨ ਕੁਝ ਨ
ਨਬੀਅੱਲਾਦਾਹੁਕਮ ਨ ਮੰਨਿਓਈ ਝੂਠਾ ਬਣ ਬਹਿਣਾਂ ਮੁਸਲਮਾਨ ਕੁਝ ਨ
ਪੰਜੇ ਵਕਤ ਨਮਾਜ਼ ਨ ਪੜ੍ਹੀ ਕਦੇ ਤੇਰਾ ਮੋਮਨਾ ਐਵੇਂ ਈਮਾਨ ਕੁਝ ਨ
ਸਿੱਖਾ ਗੁਰੂ ਦੀ ਸਿੱਖਜਾ ਧਾਰੇ ਬਿਨ੍ਹਾਂ ਗੁਰ ਸਿੱਖ ਤੇਰਾ ਅਖਵਾਨ ਕੁਝ ਨ
ਖ਼ਲਕ ਵਿੱਚ ਖ਼ੁਦਾ ਨ ਨਜ਼ਰ ਆਯਾ ਮੁੱਲਾਂ ਚੜ੍ਹ ਮੁਨਾਰੇ ਅਜ਼ਾਨ ਕੁਝ ਨ
ਮਨ ਅੰਦਰੋਂ ਜੇਕਰ ਸਾਫ਼ ਨਾਹੀਂ ਸਾਧਾ ਭੇਖ ਬਨਾ ਦਿਖਾਨ ਕੁਝ ਨ
ਸਾੜੇ ਗਏ ਨ ਕਾਮ ਕ੍ਰੋਧ ਜੇਕਰ ਤੇਰੀ ਨਾਂਗਿਆ ਧੂਣੀ ਤਪਾਨ ਕੁਝ ਨ
ਟੰਗ ਮਾਯਾ ਦੇ ਵਿੱਚ ਜੇ ਫਸੀ ਰਹੀ ਐਵੇਂ ਫੇਰ ਅਤੀਤ ਸਦਾਨ ਕੁਝ ਨ

* ਸੰਤਾਨ ਅਥਵਾ ਔਲਾਦ।

ਸਾਧ ਹੋਕੇ ਵਿਸ਼ੇ ਜੇ ਭੋਗਨੇ ਸੀ ਫੇਰ ਘਰ ਦੀ ਨਾਰ ਤਜਾਨ ਕੁਝ ਨ
ਸੰਤ ਹੋ ਜੇ ਭਟਕਦਾ ਮਨ ਰਿਹਾ ਪਿੰਡੇ ਫੇਰ ਸਵਾਹ ਰੁਮਾਨ ਕੁਝ ਨ
ਸੋਨਾਂ ਤਾਇ ਬਿਨ੍ਹਾਂ ਜੇਕਰ ਪਰਖਜਾ ਨ ਤੇਰੀ ਫੇਰ ਸਰਾਫ਼ਾ ਸਿਆਨ ਕੁਝ ਨ
ਮੁੱਲਾਂ ਆਪ ਮਾਇਨਾਂਤੈਨੂੰਆਇਆਨਫੇਰਮੁੰਡਿਆਂ ਤਾਈਂ ਪੜ੍ਹਾਨ ਕੁਝ ਨ
ਵਿੱਚੋਂ ਖ਼ੁਦੀ ਤਕੱਬ੍ਰੀ ਗਈ ਨ ਜੇ ਤੇਰਾ ਕਾਜ਼ੀਆ ਵਾਅਜ਼ ਸੁਨਾਨ ਕੁਝ ਨ
ਉੱਡੀ ਸੁਰਤ ਫਿਰੇ ਵਿੱਚੋਂ ਵਿਸ਼ਿਆਂ ਤੇ ਬਾਹਰੋਂ ਲਾਗਨਾ ਤੇਰਾਧਜਾਨਕੁਝਨ
ਹੱਥੀਂ ਖੱਟਕੇ ਤੇ ਪੁੰਨ ਦਾਨ ਕਰਲੈ ਹੋ ਬੇ ਅਣਖਾ ਮੰਗਕੇ ਖਾਨ ਕੁਝ ਨ
ਦਿਹ ਆਖਿਆਂ*ਦੇਹਾਂਦੀ ਜਾਏਸੱਤਾਦੇਹਕਹੇਜਿਹੜਾਓਹਦਾਮਾਨ ਕੁਝ ਨ
ਬੰਦਾ ਨੇਕ ਸ਼ਰੀਫ਼ ਗ਼ਰੀਬ ਚੰਗਾ ਐਬੀ ਦੌਲਤ ਮੰਦ †ਸਵਾਨ ਕੁਝ ਨ
‡ਖੜ ਖਾਂਵਦੇ ਅੰਮ੍ਰਿਤ ਦੇਵੰਦੇ ਨੇ ਚੰਗੇ ਪਸ਼ੂ ਤੇ ਭੈੜਾ ਇਨਸਾਨ ਕੁਝ ਨ
ਧਰਮ ਬਿਨ੍ਹਾਂ ਕੁਲਬੂਤਇਹ ਊਤ ਸਾਰਾ ਸਰੂ ਬਿਨ੍ਹਾਂਜਿਵੇਂ ਬੋਸਤਾਨ ਕੁਝ ਨ
ਹੱਥ ਪੈਰ ਸੋਹਣੇ ਮੂੰਹ ਨੱਕ ਅੱਖਾਂ ਸਾਰੀ ਦਿਹ ਜਿਉਂ ਬਿਨ੍ਹਾਂ ਪ੍ਰਾਨ ਕੁਝ ਨ
ਤਿਵੇਂ ਨਾਮਤੋਂ ਬਿਨ੍ਹਾਂ ਕਰਤਾਰਸਿੰਘਾਇਹ ਜਨਮਮਾਨੁਖ ਪਛਾਨ ਕੁਝ ਨ

ਤੱਤਾ ॥ ੨੧ ॥

ਤੱਤਾ—ਤੰਗ ਦਾਇਰਾ ਸਭ ਪਾਸਿਆਂ ਤੋਂ ਘਰ ਦੁੱਖਾਂਦਾ ਇਹਸੰਸਾਰ ਡਿੱਠਾ
ਇੱਕ ਸੁਖ ਤੇ ਦੁੱਖ ਹਜ਼ਾਰ ਅੱਗੇ ਇੱਕ ਫੁੱਲ ਜਿੱਥੇ ਸੌ ਖ਼ਾਰ ਡਿੱਠਾ
ਸੁਖ ਵੇਖਜਾ ਵਿੱਚ ਜੇ §ਸਿਹਤ ਦੇ ਹੈ ਦੁੱਖ ਨਾਲ ਹੀ ਪੈ ਬੀਮਾਰ ਡਿੱਠਾ
ਲੜਕਪਨ ਵਿੱਚ ਬੇ ਪਰਵਾਹੀ ਜੇਕਰ ਮਾਂ ਬਾਪ ਦੀ ਖਾ ਕੇ ਮਾਰ ਡਿੱਠਾ
ਜੇ ਸ਼ਾਦੀ ਅਜ਼ਾਦੀ ਦੀ ਮੌਜ ਡਿੱਠੀ ਨਾਲ ਫ਼ਿਕਰਗ੍ਰਿਸਤ ਆਜ਼ਾਰ ਡਿੱਠਾ
ਪੁੱਤ ਜੰਮੇਂ ਦੀ ਖ਼ੁਸ਼ੀ ਮਨਾਈ, ਜੇਕਰ ਮਰ ਗਏ ਦਾ ਫੱਟ ਤਲਵਾਰ ਡਿੱਠਾ
ਡਿੱਠੀ ਓਤਨੀ ਖ਼ੁਸ਼ੀ ਨਗ੍ਰਿਸਤਦੀਏਜਿੰਨਾ ਦੁੱਖਾਂ ਦਾ ਸਿਰਤੇ ਭਾਰ ਡਿੱਠਾ
ਚਾਰ ਦਿਨ ਜਵਾਨੀ ਦੀ ਮੌਜ ਜੇਕਰ ਸਿਰ ਹੋਯਾ ਬੁਢੇਪਾ ਸਵਾਰ ਡਿੱਠਾ
ਵਿਸ਼ੇ ਵਾਸਤੇ ਦੁਨੀਆਂ ਮਰ ਰਹੀ ਥੋੜ੍ਹਾ ਸੁਖ ਤੇ ਦੁੱਖ ਅਪਾਰ ਡਿੱਠਾ
ਡਿੱਠੀ ਦੁਨੀਆਂ ਆਪਣੇਮਤਲਬਾਂਦੀਬਿਨ੍ਹਾਂਮਤਲਬੋਂਕੋਈ ਨ ਯਾਰ ਡਿੱਠਾ
ਮਨਾਂ ਮੂਰਖਾ ਅਜੇ ਨ ਸਮਝਦਾ ਤੂੰ ਅਜ਼ਮਾ, ਅਜ਼ਮਾ ਕਈ ਵਾਰ ਡਿੱਠਾ
ਬਿਨ੍ਹਾਂ ਮਤਲਬੋਂ ਕੋਈ ਨ ਬਾਤਪੁੱਛੇ ਝੂਠਾਭੈਣਾਂਭਰਾਵਾਂ ਦਾ ਪਜਾਰ ਡਿੱਠਾ

*ਸਰੀਰ †ਕੁੱਤਾ। ‡ਖੜ ਸੁੱਕਾ—ਘਾਸ ਆਦਿਕ। §ਤੰਦਰੁਸਤੀ।

ਪੱਲੇ ਧਨ ਤੇਰੇ ਤਾਂਤੇ ਸਭ ਤੇਰੇ ਧਨੋਂ ਬਿਨ੍ਹਾਂ ਨ ਕੋਈ ਭੀ ਸਾਰ ਡਿੱਠਾ
ਫਲ ਬਿਨ੍ਹਾਂ ਦਰਖਤ ਨੂੰ ਜਿਵੇਂ ਪੰਛੀ ਛੱਡ ਜਾਂਵਦੇ,ਤਿਵੇਂ ਪਰਵਾਰ ਡਿੱਠਾ
ਜਿਹੜੇ ਸੁਖ਼ਾਂ ਏ ਵਿੱਚ ਆਮਿਲ਼ ਬੈਠਨਦੁੱਖਾਂ ਵਿੱਚਹੋ ਗਏ*ਫ਼ਰਾਰ ਡਿੱਠਾ
ਪੱਲਾ ਛੱਡਕੇ ਨਰ ਨੂੰ ਹੋਏ ਲਾਂਭੇ ਧਨਹੀਨ ਜਾਂ ਘਰ ਦੀ ਨਾਰ ਡਿੱਠਾ
ਮਨਾਂ ਅਜੇ ਭੀ ਸਮਝਦਾ ਤੂੰ ਨਾਹੀਂ ਤੇਰੇ ਜਿਹਾ ਨ ਕੋਈ ਗਵਾਰ ਡਿੱਠਾ
ਧਨ, ਸੁਖ, ਜਵਾਨੀ ਨ ਰਹੇ ਸਦਾਇਹਨਾਂਤਿੰਨਾਂ ਨੂੰ ਬੇ-ਇਤਬਾਰ ਡਿੱਠਾ
ਜਦ ਤਕ ਤੇਰੇ ਪਾਸੋਂ ਕੁਝ ਸਰੇ ਓੱਨਾ ਚਿਰ ਸਭ ਕੋਈ ਦਿਲਦਾਰ ਡਿੱਠਾ
ਧਨ ਹੀਨ ਹੋਯਾ ਯਾਂ ਬਣੀ ਮੁਸ਼ਕਲ ਓਸਵਕਤ ਕੋਈਨਰਵਾਦਾਰ ਡਿੱਠਾ
ਲੈਕੇ ਜਨਮ ਤੋਂ ਬੰਦਿਆ ਉਮਰਤੋੜੀਸੱਚਾਸਾਕਡਿੱਠਾਤਾਂ ਕਰਤਾਰ ਡਿੱਠਾ
ਵਾਹ ਆਪਣੀ ਜਿੰਦ ਕਰਤਾਰ ਸਿੰਘਾਹੋਰਜਗਤ ਦਾ ਖੋਟਾ ਵਿਹਾਰ ਡਿੱਠਾ

ਥੱਬਾ ॥ ੨੨ ॥

ਥੱਥਾ—ਥੂਕ ਮਨਾਂ ਤੇਰੀ ਅਕਲ ਤਾਈਂ ਤੂੰ ਬੜਾ ਗਵਾਰ ਅਜ਼ਮਾ ਡਿੱਠਾ
ਖੇਹ ਛਾਣਦਿਆਂਸਾਰੀ ਉਮਰ ਬੀਤੀ ਆਈ ਨਹੀਂਵਿਚਾਰ ਅਜ਼ਮਾ ਡਿੱਠਾ
ਬਿਨ੍ਹਾਂ ਭਜਨ ਭਗਵੰਤ ਦੇ ਸੁਖ ਨਾਹੀਂ ਭੋਗ ਵਿਸ਼ੇਵਿਕਾਰ ਅਜ਼ਮਾ ਡਿੱਠਾ
ਆਈ ਸ਼ਾਂਤੀ ਬਿਨ੍ਹਾਂ ਸੰਤੋਖ ਦੇ ਨ ਮਾਯਾ ਜੋੜ ਅਪਾਰ ਅਜ਼ਮਾ ਡਿੱਠਾ
ਨੀਉਂ ਚੱਲਿਆਂ ਬਿਨ੍ਹਾਂ ਨਯੱਸਮਿਲਿਆ ਬਹੁਤਕਰਹੰਕਾਰ ਅਜ਼ਮਾ ਡਿੱਠਾ
ਘੋੜਾ ਹਿਰਸ ਦਾ ਜਦ ਤੱਕ ਥੰਮ੍ਹਿਆ ਨ ਹੁੰਦੇ ਫਿਰੇ ਖ਼ਵਾਰ ਅਜ਼ਮਾ ਡਿੱਠਾ
ਏਸ ਲੋਭ ਦੀ ਲਹਿਰ ਦੇ ਵਿੱਚ ਪੈਕੇ ਚਿੱਤ ਰਿਹਾ ਲਾਚਾਰ ਅਜ਼ਮਾ ਡਿੱਠਾ
ਇੱਕ ਲੋਭ ਗਿਆ ਗਏ ਦੁੱਖ ਸਾਰੇ ਲੋਭ ਦੁੱਖਾਂ ਦੀ ਧਾਰ ਅਜ਼ਮਾ ਡਿੱਠਾ
ਨੇਕ ਅਮਲ ਬਿਨ੍ਹਾਂ ਪਏ ਬਹੁਤ ਘਾਟੇ ਸਾਰੇ ਕਰ ਬਪਾਰ ਅਜ਼ਮਾ ਡਿੱਠਾ
ਪੂੰਜੀ ਸੁਆਸਾਂ ਦੀਸਾਮ੍ਹੀਆਂਖਾ ਗਈਆਂਤਰਿਆਨਹੀਂਉਧਾਰ ਅਜ਼ਮਾ ਡਿੱਠਾ
ਬਿਨ੍ਹਾਂ ਮਤਲਬੋਂਕਿਸੇ ਦਾਕੋਈ ਨਾਹੀਂ ਭੈਣਭਾਈ ਪਰਵਾਰ ਅਜ਼ਮਾ ਡਿੱਠਾ
ਬੇੜੇ ਪਾਪ ਦੇ ਧਰ ਕੇ ਲੱਤ ਭਾਈ ਹੋਯਾ ਕੋਈ ਨ ਪਾਰ ਅਜ਼ਮਾ ਡਿੱਠਾ
ਜਦੋਂ ਬਣੇ ਮੁਸੀਬਤ ਆਦਮੀ ਨੂੰ ਵੰਡੇ ਕੋਈ ਨ ਭਾਰ ਅਜ਼ਮਾ ਡਿੱਠਾ
ਪਾਪ ਕੀਤਿਆਂ ਧਰਮ ਦੀ ਹਾਨ ਹੁੰਦੀ ਪਾਪੀ ਸਦਾ ਦੁਖਜਾਰ ਅਜ਼ਮਾ ਡਿੱਠਾ
ਚਿੱਤ ਧਰਮੀਆਂ ਦਾ ਸਦਾ ਖ਼ੁਸ਼ ਰਹਿੰਦਾ ਕਰ ਧਰਮਦੀ ਕਾਰ ਅਜ਼ਮਾ ਡਿੱਠਾ

*ਛੱਡ ਕੇ ਭੱਜ ਗਏ।

ਪੈਸਾ ਪਾਪ ਦਾ ਚਿਰ ਨ ਫਲਦਾਏ ਨਹੀਂ ਧਰਮਨੂੰ ਆਰ ਅਜ਼ਮਾ ਡਿੱਠਾ
ਕੀਤੀ ਨੇਕ ਕਮਾਈ ਨ ਨਸ਼ਟ ਜਾਂਦੀ ਨੇਕੀ ਕਰ ਕਈ ਵਾਰ ਅਜ਼ਮਾ ਡਿੱਠਾ
ਬੇਈਮਾਨਾਂ ਦੇ ਡਿੱਗਦੇ ਰੜੇ ਘੋੜੇ ਪੈਂਦੇ ਮੂੰਹ ਦੇ ਭਾਰ ਅਜ਼ਮਾ ਡਿੱਠਾ
ਟੋਆ ਪੁੱਟਦੇ ਤਈਂ ਤਿਆਰ ਖੱਤਾ ਚੰਗੀ ਤਰ੍ਹਾਂ ਨਿਤਾਰ ਅਜ਼ਮਾ ਡਿੱਠਾ
ਲੋਕ ਆਖਦੇ ਨੇ ਕਲਜੁਗ ਸਮਾਂ ਕਲਯੁਗ ਹੈ ਸਾਰ ਅਜ਼ਮਾ ਡਿੱਠਾ
ਇੱਕ ਹੱਥ ਕਰੇ ਦੂਜੇ ਹੱਥ ਭਰੇ ਫਲ ਦੇਇ ਕਰਤਾਰ ਅਜ਼ਮਾ ਡਿੱਠਾ
ਸੁਖ ਸੱਚਿਆਂ ਤੇ ਦੁਖ ਝੂਠਿਆਂ ਨੂੰ ਆਪ ਦੇ ਸਰਕਾਰ ਅਜ਼ਮਾ ਡਿੱਠਾ
ਸੁਖ ਵਿੱਚ ਵਿਚਾਰ ਕਰਤਾਰ ਸਿੰਘਾ ਦੁਖ ਰੂਪ ਸੰਸਾਰ ਅਜ਼ਮਾ ਡਿੱਠਾ

ਦੱਦਾ ॥ ੨੩ ॥

ਦੱਦਾ—ਦੂਈ ਦੀ ਜਿਸਦੀਵਾਰਢਾਹੀ ਓਹਦਾ ਮਨਮਾਹਬੂਬਤੋਂ ਰੁਕਦਾ ਨਹੀਂ
ਜਿਸ ਧੋ ਕੇ ਮਨ ਨੂੰ ਸਾਫ਼ ਕੀਤਾ ਦੂਈ ਦ੍ਵੈਤ ਦੇ ਨੇੜੇ ਉਹ ਢੁਕਦਾ ਨਹੀਂ
ਸਬਕਇਸ਼ਕਹਕੀਕ੍ਰੀ ਦਾਜਿਸਪੜ੍ਹਿਆਓਹ ਭਾਰਕਤਾਬਾਂ ਦਾ ਚੁੱਕਦਾ ਨਹੀਂ
ਮਨ ਮੱਕੇਦਾ ਜਿਸਨੇ ਹੱਜ ਕੀਤਾ ਓਹਦਾ ਸਿਰ ਜਾ ਹੋਰ ਥਾਂ ਝੁਕਦਾ ਨਹੀਂ
ਜਿਨ੍ਹੂੰ ਅੰਦਰੇ ਮੇਲ ਮਾਹਬੂਬ ਹੋਯਾ ਓਹ ਚੜ੍ਹ ਮੁਨਾਰੇ ਤੇ ਬੁਕਦਾ ਨਹੀਂ
ਰੱਬੀਬ੍ਰੱਰਕਤਾਂ ਜਿਸ ਥਾਂ ਹੋਣ ਨਾਜ਼ਲ ਕਿਸੇ ਤਰ੍ਹਾਂ ਲੁਕਾਇਆਂ ਲੁੱਕਦਾ ਨਹੀਂ
ਖ਼ੁਦੀ ਖੋਹ ਜੋ ਰੱਬ ਦੇ ਹੋਇਬੰਦੇਤੀਰ ਉਨ੍ਹਾਂ ਦੀ ਜੀਭ ਦਾ ਉੱਕਦਾ ਨਹੀਂ
ਰੱਖੇ ਸਤਿ ਸੰਤੋਖ ਦੇ ਜਿਨ੍ਹਾਂ ਰੋਜ਼ੇਕਰਦੇ ਕਦੇ ਤਿਆਗ ਉਹ ਟੁੱਕ ਦਾ ਨਹੀਂ
ਮਨਾਂ*ਮਾਣੀਆਂਦੀ ਰੱਖੇਂ ਆਸਕਾਹਨੂੰਕਦੇਦਾਨਕੀਤਾਇਕਬੁੱਕ ਦਾ ਨਹੀਂ
ਪਾਰਖੜੇਮਾਹਬੂਬਦਾਮੇਲਔਖਾ ਸਾਗਰਹਿਰਸ ਦਾ ਜਦ ਤਕ ਸੁੱਕਦਾ ਨਹੀਂ
ਜਿਧਾ ਮਨਸੰਤੋਖਦੇਨਾਲ ਭਰਿਆ ਝੂਠੀ ਮਾਯਾ ਦੇ ਮੂੰਹ ਤੇ ਥੁਕਦਾ ਨਹੀਂ
ਪੜ੍ਹ ਛੱਡਿਆ ਵੇਦ,ਗ੍ਰੰਥ ਬੰਦੇ ਕੀਤਾ ਮੂਲ ਵਿਚਾਰ ਇਕ ਤੁਕ ਦਾ ਨਹੀਂ
ਮੱਕੇ ਗਿਆਂ ਹਿਸਾਬ ਨ ਮੁੱਕ ਜਾਂਦਾਗੰਗਾਗਿਆਂਝੇੜਾਭਾਈ ਚੁੱਕਦਾ ਨਹੀਂ
ਲੇਖਾ ਕਰ ਅਦਾ ਕਰਤਾਰਸਿੰਘਾ ਕਰਜ਼ਾ ਬਿਨ੍ਹਾਂ ਦਿੱਤੇ ਕਦੇ ਮੁੱਕਦਾ ਨਹੀਂ

ਧੱਧਾ ॥ ੨੪ ॥

ਧੱਧਾ—ਧੂੜ ਮਾਹਬੂਬ ਦੇ ਕਦਮ ਦੀ ਹੋ ਜਿੰਦੇ ਝਬਦੇਨਜ਼ਰ ਮਨਜ਼ੂਰ ਹੋਵੇਂ
ਜਿੰਨੀ ਝੁਕੇਂ ਖ਼ੁਦਾ ਦੇ ਜਾਇੰ ਨੇੜੇ ਖ਼ੁਦੀ ਕਰ ਖ਼ੁਦਾ ਤੋਂ ਦੂਰ ਹੋਵੇਂ

*ਅੱਠ ਮਣ ਪੱਕੇ।

ਉੱਚੇ ਹੋਇ ਸੋ ਫ਼ਜ਼ਲ ਤੋਂ ਰਹੇ ਖ਼ਾਲੀ ਨੀਉਂ ਬਰਕਤਾਂ ਨਾਲ ਭਰਪੂਰ ਹੋਵੇ
ਉੱਚਾ ਬਾਂਸ ਸੁਗੰਧ ਨ ਫਲ ਕੋਈ ਉੱਚੀ ਹੋਵੇਂ ਤੇ ਵਾਂਗ ਖਜੂਰ ਹੋਵੇਂ
ਪਏ ਜਲਵਾ ਯਾਰ ਦਿਲਦਾਰ ਦਾ ਆ ਸੜ ਹਿਜਰ ਅੰਦਰ ਕੋਹਿਤੂਰ ਹੋਵੇਂ
ਸੂਲੀ ਸਾਰ ਪ੍ਰੇਮ ਦੀ ਝੱਲ ਲਵੇਂ ਮਨਜ਼ੂਰ ਤਾਂ ਵਾਂਗ ਮਨਸੂਰ ਹੋਵੇਂ
ਬਣ ਸੁਰਮਾਂ ਯਾਰ ਦੀ ਪਵੇਂ ਅੱਖੀਂ ਰਾਹ ਇਸ਼ਕ ਦੇ ਵਿਚ ਜੇ ਧੂਰ ਹੋਵੇਂ
ਵਾਸਲ ਹੱਕ ਦਾ ਵਸਲ ਨਸੀਬ ਹੋਵੀ ਬਾਂਦੀ ਹੋ ਜੇ ਹਾਜ਼ਰ ਹਜ਼ੂਰ ਹੋਵੇਂ
ਅੱਠੇ ਪਹਿਰ ਨਿਮਾਣੀ ਹੋ ਰਹੇਂ ਦਰ ਤੇ ਤਾਂ ਨਜ਼ਰ ਮਨਜ਼ੂਰ ਜ਼ਰੂਰ ਹੋਵੇਂ
ਧੱਕੀ ਜਾਇੰਗੀ ਖ਼ਾਸ ਦਰਗਾਹ ਵਿਚੋਂ ਬਦਮਸਤ ਜੇ ਨਾਲ ਗ਼ਰੂਰ ਹੋਵੇਂ
ਸ਼ੀਸ਼ੇ ਕੱਚ ਦੇ ਵਾਂਗ ਤੂੰ ਬੇ ਪਇਆਂ ਚੋਟ ਜਮਾਂ ਦੀ ਖਾ ਕੇ ਚੂਰ ਹੋਵੇਂ
ਏਥੇ ਜੱਗ ਉੱਤੇ ਸਦਾ ਰਹਿਨ ਨਾਹੀਂ ਮਤਾਂ ਖ਼ੁਦੀ ਅੰਦਰ ਮਗ਼ਰੂਰ ਹੋਵੇਂ
ਕੀਤੇ ਹੋਇਆਂ ਕਸੂਰਾਂ ਦਾ ਜੁਰਮਲੱਗ ਜਦੋਂ ਪੇਸ਼ ਤੂੰ ਨਾਲ ਦਸਤੂਰ ਹੋਵੇਂ
ਪਹਿਲਾਂ ਪੇਸ਼ੀਉਂ ਮੰਗ ਮੁਆਫ਼ੀਆਂ ਲੈ ਬਖ਼ਸ਼ੀ ਰੱਬ,ਭਾਵੇਂ ਬਾ-ਕਸੂਰ ਹੋਵੇਂ
ਭਲੇ, ਬੁਰੇ ਦੀ ਸਭ ਤਮੀਜ਼ ਤੈਨੂੰ ਜਾਨ ਬੁੱਝ ਕਿਉਂ ਬੇ ਸ਼ਊਰ ਹੋਵੇਂ
ਖ਼ੌਫ਼ ਰੱਬ ਦਾ ਰੱਖ ਕਰਤਾਰ ਸਿੰਘਾ ਅੰਤ ਬਰਕਤਾਂ ਨਾਲ ਮਾਮੂਰ ਹੋਵੇਂ

ਨੰਨਾ ॥ ੨੫ ॥

ਮਾਰੂ ਮੌਤ ਨਿਮਾਣੀ ਨੇ ਖਾ ਜਾਣਾ ਰਲ ਜਾਵਣਾ ਖਿਹ ਅਖ਼ੀਰ ਬੰਦੇ
ਜਿਨੂੰ ਪਾਲਦਾ ਮਾਸ ਸ਼ਰਾਬ ਖਾ ਕੇ ਨਿੱਤ ਲਾਂਵਦਾ ਅਤਰ ਅੰਬੀਰ ਬੰਦੇ
ਜ਼ਰੀ ਬਾਫਤਾ ਮਖ਼ਮਲਾਂ ਪਹਿਨ ਰਾਜ਼ੀ ਖਾ ਮਾਸ ਸ਼ਰਾਬ ਪਨੀਰ ਬੰਦੇ
ਮੁੱਠੀ ਖ਼ਾਕ ਦੀ ਅੰਤ ਨੂੰ ਖ਼ਾਕ ਹੋਣਾ ਛੁੱਟਾ ਜਦੋਂ ਤਕਦੀਰ ਦਾ ਤੀਰ ਬੰਦੇ
ਮੜ੍ਹੀ ਗੋਰ ਜਾ ਅੰਤ ਨੂੰ ਪੈਣ ਸੱਭੇ ਬਾਦਸ਼ਾਹ ਅਮੀਰ ਵਜ਼ੀਰ ਬੰਦੇ
ਦੁਨੀਆਂ ਹਿਰਸ ਹਵਾ ਦੀ ਫਿਰੇ ਲੱਦੀ ਭੁੱਲਾ ਰੱਬ ਰਹੀਮ ਕਬੀਰ ਬੰਦੇ
ਪਿੱਛੇ ਤਮੇਂ ਦੇ ਭਟਕਦੇ ਜੀਵ ਫਿਰਦੇ ਦੁੱਖ ਪਾਂਵਦੇ ਹੋਣ *ਜ਼ਹੀਰ ਬੰਦੇ
ਮਗਰ ਦੁਨੀ ਦੇ ਲੱਗਕੇ ਦੀਨ ਖੋਂਹਦੇ ਨਹੀਂ ਸਮਝਦੇ ਮੂਲ ਸ਼ਰੀਰ ਬੰਦੇ
ਵੱਜ ਆਰਫ਼ਾਂ ਦੇ ਰਹੇ ਢੋਲ ਸਦਾ ਕੰਨ ਧਰ ਨ ਸੁਣਨ ਬੇ-ਪੀਰ ਬੰਦੇ
ਕਾਹਨੂੰ ਸਬਰ ਨੂੰ ਛੱਡ ਬੇ-ਸਬਰ ਹੋਵੇਂ ਮਿਲੇ ਸੋ ਜੋ ਵਿੱਚ ਤਕਦੀਰ ਬੰਦੇ
ਵਰਤੇ ਹੁਕਮ ਕਰਤਾਰ ਦਾ ਮਿਟੇ ਨਾਹੀਂ ਪੇਸ਼ ਜਾਇ ਨਾਹੀਂ ਤਦਬੀਰ ਬੰਦੇ

*ਜ਼ਹੀਰ–ਦੁਖੀ।

ਰੁੱਖੇ ਟੁੱਕਾਂ ਨੂੰ ਤਰਸਦੇ ਓਹ ਵੇਖੇ ਭਾਵੇ ਜਿਨ੍ਹਾਂ ਨੂੰ ਨ ਖੰਡ ਖੀਰ ਬੰਦੇ
ਬਾਦਸ਼ਾਹਾਂ ਪਾਸੋਂ ਖੁੱਸ ਤਖ਼ਤ ਗਏ ਫਿਰਦੇ ਮੰਗਦੇ ਵਾਂਗਰਾਂ ਕੀਰ ਬੰਦੇ
ਰੱਬ ਚਾਹੇ ਤੇ ਕੀੜੇ ਨੂੰ ਦੇਇ ਸ਼ਾਹੀ ਮਾਰ ਸ਼ਾਹਾਂ ਨੂੰ ਕਰੇ ਫ਼ਕੀਰ ਬੰਦੇ
*ਦਾਰਾ ਜਿਹੇ ਪੁੱਤ੍ਰ ਬਾਦਸ਼ਾਹਾਂ ਦੇ ਜੋ ਮਰ ਗਏ ਭੁੱਖੇ ਹੋ ਅਧੀਰ ਬੰਦੇ
ਮਾਯਾ ਡਾਇਨ ਨ ਕਿਸੇ ਦੇ ਨਾਲ ਗਈ ਪਾਇ ਸਭ ਨੂੰ ਏਸ ਜ਼ੰਜੀਰ ਬੰਦੇ
ਕੀਤੇ ਦੁੱਖੀ ਅਮੀਰ ਕੰਗਾਲ ਸਾਰੇ ਬੇ ਸਬਰੇ ਫਿਰਨ ਦਿਲਗੀਰ ਬੰਦੇ
ਘੋੜੇ ਹਿਰਸ ਦੇ ਜੋ ਅਸਵਾਰ ਹੋਏ ਪਾਈ ਕਿਤੇ ਨ ਉਨ੍ਹਾਂ ਖਲ੍ਹੀਰ ਬੰਦੇ
ਪੂਜੇ ਦੁਨੀਆ ਜਿਨ੍ਹਾਂ ਦੇ ਕਦਮ ਆ ਕੇ ਮਾਰੇ ਹਿਰਸ ਦੇ ਹੋਇ ਹਕੀਰ ਬੰਦੇ
ਬੇ ਸਬਰਿਆਂ ਤਾਈਂ ਅਰਾਮ ਨਾਹੀਂ ਹੈ ਸਬਰ ਔਹਲਾ ਅਕਸੀਰ ਬੰਦੇ
ਰੱਬ ਸਾਬਰਾਂ ਦਾ ਮਦਦਗਾਰ ਸਦਾ ਰਮਜ਼ ਸਮਝਦੇ ਪਾਕ ਜ਼ਮੀਰ ਬੰਦੇ
ਬੰਦਾ ਬਨ ਕੇ ਬੰਦਗੀ ਕਰੇਂ ਨਾਹੀਂ ਪਾਪ ਕਰੇਂ ਤੂੰ ਬਦ ਖ਼ਮੀਰ ਬੰਦੇ
ਨੇੜੇ ਢੁੱਕੇਂ ਨ ਰੱਬ ਦੇ ਬੰਦਯਾਂ ਦੇ ਬੇਈਮਾਨਾਂ ਦਾ ਹੋ ਬਗ਼ਲਗੀਰ ਬੰਦੇ
ਸਬਕ ਪੜ੍ਹੇਂ ਸ਼ੈਤਾਨ ਦੇ †ਮਕਤਬੋਂ ਜਾ ਮੈਲੇ ਵਿੱਚ ਮੂੰਹ ਦੇਇਂ ਖੰਜ਼ੀਰ ਬੰਦੇ
ਸੁਣੇ ਬੇਦ ਪੁਰਾਨ ਕੁਰਾਨ ਭੀ ਤੂੰ ਹੋਈ ਜ਼ਰਾ ਭੀ ਨਹੀਂ ਤਾਸੀਰ ਬੰਦੇ
ਐਵੇਂ ਭੌਂਦੂਆ ਜ਼ਿੰਦਗੀ ਖੋਹ ਛੱਡੀ ਆ ਗਏ ਨੇ ਦਮ ਆਖ਼ੀਰ ਬੰਦੇ
ਕਰ ਬੰਦਗੀ ਲੈ ਕਰਤਾਰ ਸਿੰਘਾ ਰੱਬ ਬਖ਼ਸ਼ ਦੇਊ ਤਕਸੀਰ ਬੰਦੇ

ਪੱਪਾ ॥ ੨੬ ॥

ਪੱਪਾ-ਆਖਦਾ ਪਤਾ ਨ ਜ਼ਿੰਦਗੀ ਦਾ ਕਦੋਂ ਚਾਲ ਸ੍ਵਾਸਾਂ ਦੀ ਬੱਸ ਹੋਵੇ
ਜੀਊਣਾ ਓਸ ਦਾ ਸਫ਼ਲ ਜਹਾਨ ਅੰਦਰ ਜਿਧਾ ਚਾਹ ਚੁਫੇਰਿਉਂ ਜੱਸ ਹੋਵੇ
ਕੰਨੀਂ ਨਿੰਦਿਆ ਆਪਣੀ ਸੁਣੇ ਜਿਹੜਾ ਖ਼ਾਕ ਜੀਵਨਾ ਓਸਦਾ ਭੱਸ ਹੋਵੇ
ਨੇਕ ਮਰਦ ਦਾ ਉੱਜਲਾ ਮੁੱਖ ਸਦਾ ਲੱਗੀ ਬਦਾਂ ਦੇ ਚਿਹਰੇ ਤੇ ‡ਮੱਸ ਹੋਵੇ
ਆਵੇ ਬੰਦਿਆ ਹੁਕਮ ਹਜ਼ੂਰ ਜਦੋਂ ਕਿਸੇ ਪੱਸੇ ਨਾਹੀਂ ਤੈਥੋਂ ਨੱਸ ਹੋਵੇ

---

*ਦਾਰਾ, ਸ਼ਾਹ ਜਹਾਨ ਬਾਦਸ਼ਾਹ ਦੇਹਲੀ ਦਾ ਪੁੱਤ ਸੀ, ਬਾਦਸ਼ਾਹ ਮਰਨ ਦੇ ਮਗਰੋਂ ਭਰਾਵਾਂ ਵਿਚ ਝਗੜਾ ਹੋ ਪਿਆ ਤਾਂ ਛੋਟੇ ਭਰ੍ਹਾ ਔਰੰਗਜ਼ੇਬ ਨੇ ਦਾਰਾ ਸ਼ਕੋਹ ਨੂੰ ਕੈਦ ਕਰ ਲਿਆ, ਜਦ ਪਸ਼ੌਰ ਵੱਲੋਂ ਓਸ ਨੂੰ ਲਦੀ ਆਉਂਦੇ ਸਨ ਤਾਂ ਰਾਹ ਵਿੱਚ ਭੁੱਖ ਨਾਲ ਬੜਾ ਤੰਗ ਹੋਯਾ ਤਾਂ ਪਾਖ਼ਾਨੇ ਦੇ ਬਹੱਨੇ ਛੋਲਿਆਂ ਦੇ ਖੇਤ ਵਿੱਚ ਬੈਠ ਕੇ "ਹੱਥ ਤਾਂ ਬੱਧੇ ਹੋਏ ਸਨ" ਮੂੰਹ ਨਾਲ ਛੋਲਿਆਂ ਦੀ ਪਲੀ ਤੋੜਕੇ ਖਾਧੀ।

†ਮਦਰਸਿਓਂ-ਛਿੱਥੇ ਮੁੰਡੇ ਪੜ੍ਹਦੇ ਨੇ।

‡ਸਿਆਹੀ, ਕਾਲਖ।

ਸੰਘੀ ਘੁੱਟ ਲਈ ਜਦੋਂ ਜਮਾਂ ਨੇ ਆ ਧਨ ਦੱਬਿਆ ਨ ਤੈਥੋਂ ਦੱਸ ਹੋਵੇ
ਪਈ ਬੰਨ੍ਹਦੀ ਦੁਨੀਆ ਕੂੜ ਦਾਹਵੇ ਵਿਚ ਰਸ ਦੇ ਸਦਾ ਬੇਰੱਸ ਹੋਵੇ
ਕੋਈ ਕਿਸੇ ਨੂੰ ਟੁੱਕ ਨ ਖਾਣ ਦੇਵੇ ਰਿਜ਼ਕ ਕਿਸੇ ਦਾ ਕਿਸੇ ਜੇ ਵੱਸ ਹੋਵੇ
ਘੋੜੀ ਅਜ਼ਲ ਦੀ ਸਭ ਦੇ ਖੜੀ ਬੂਹੇ ਕੋਈ ਸਵਾਰ ਨ ਓਸ ਤੇ ਹੱਸ ਹੋਵੇ
ਵਿਗੜ ਗਈ ਸਰੀਰ ਦੀ ਜਦੋਂ ਕਲਾ ਪੁਰਜਾ ਏਸਦਾ ਫੇਰ ਨ ਕੱਸ ਹੋਵੇ
ਦੁਨੀਆਂ ਬਾਗ ਵਿੱਚੋਂ ਓਹੋ ਰਸ ਲੈਂਦੇ ਲੱਗੀ ਜਿਨ੍ਹਾਂ ਨੂੰ ਪ੍ਰੇਮ ਦੀ ਚੱਸ ਹੋਵੇ
ਰਹੇ ਸਦਾ ਆਨੰਦ ਕਰਤਾਰ ਸਿੰਘਾ ਤੇਰਾ ਭਾਗ ਨ ਕਿਸੇ ਤੋਂ ਖੱਸ ਹੋਵੇ

ਫੱਫਾ ॥ ੨੭ ॥

ਫੱਫਾ—ਆਖਦਾ ਫਿਰੇਂ ਹੰਕਾਰ ਭਰਿਆ ਤੈਨੂੰ ਬੰਦਿਆ ਮੌਤ ਲੈ ਜਾਵਨਾ ਏਂ
ਏਸ ਸੋਹਣੇ ਸਰੀਰ ਨੇ ਅੱਗ ਸੜਨਾਂ ਕਬਰ ਵਿਚ ਯਾਂ ਕੀੜਿਆਂ ਖਾਵਨਾ ਏਂ
ਸਦਾ ਨਹੀਂ ਜਵਾਨੀ ਤੇ ਸ਼ਾਨ ਰਹਿਣੇ ਇਕ ਦਿਨ ਬੁਢੇਪੇ ਨੇ ਆਵਨਾ ਏਂ
ਬਾਂਕ ਪਨ ਤੇ ਮਟਕ ਮਰੋੜ ਤੇਰੀ ਸੋਹਣੇ ਰੂਪ ਦੇ ਤਈਂ ਗਵਾਵਨਾ ਏਂ
ਢਲ ਜਾਇਗਾ ਜੋਬਨ ਪਹਿਲਵਾਨਾ ਤੈਨੂੰ ਫੜਕੇ ਮੌਤ ਨੇ ਢਾਹਵਨਾ ਏਂ
ਓਇ ਮਾਲਕਾ ਮੁਲਕ ਖ਼ਜ਼ਾਨੇ ਦਿਆ ਤੈਨੂੰ ਕਾਲ ਨੇ ਖ਼ਾਕ ਰੁਲਾਵਨਾ ਏਂ
ਅੱਜ ਜ਼ੋਰ ਸਮਾਂਵਦਾ ਨਹੀਂ ਅੰਦਰ ਖ਼ੁਦੀ ਕਰ ਗਰੀਬ ਸਤਾਵਨਾ ਏਂ
ਡਿੱਗ ਪਏਂਗਾ ਕਦੇ ਬੇਜ਼ੋਰ ਹੋ ਕੇ ਕਿਉਂ ਏਡ ਗੁਮਾਨ ਰਖਾਵਨਾ ਏਂ
ਬੁੱਢੇ ਹੋਇ ਤੋਂ ਉੱਠਿਆ ਜਾਊ ਨਾਹੀਂ ਬਾਹੋਂ ਫੜਕੇ ਕਿਸ ਉਠਾਵਨਾ ਏਂ
ਕੰਮ ਆਪਣੇ, ਆਪ ਨ ਹੋਣ ਤੈਥੋਂ ਮੰਜੀ ਪਏ ਨੇ ਪਿਆ ਕੁਰਲਾਵਨਾ ਏਂ
ਧੱਕੇ ਦੇਵਣੇ ਸਾਕ ਕੁਟੰਬੀਆਂ ਨੇ ਕਿਸੇ ਹੱਸ ਕੇ ਨਹੀਂ ਬੁਲਾਵਨਾ ਏਂ
ਜਿਨ੍ਹਾਂ ਵਾਸਤੇ ਪਾਪ ਹਮੇਸ਼ ਕੀਤੇ ਓਹਨਾਂ ਬੂਹੇ ਤੇ ਝਿੜਕ ਬੈਠਾਵਨਾ ਏਂ
ਧਨ ਖੱਟਿਆ ਕੰਮ ਨ ਆਊ ਤੇਰੇ ਧੇਲਾ ਮੰਗਿਆ ਨਹੀਂ ਥਿਆਵਨਾ ਏਂ
ਖੱਟੀ ਸਾਂਭ ਲੈਣੀ ਪੁੱਤਾਂ ਪੋਤਿਆਂ ਨੇ ਰੋ ਕਰਮਾਂ ਨੂੰ ਪਛੋਤਾਵਨਾ ਏਂ
ਹੱਥੀਂ ਆਪਣੀ ਦਾਨ ਨ ਕਰੇਂ ਕੌਡੀ ਕਰ ਕਰ ਕੇ ਪਾਪ ਕਿਆਵਨਾ ਏਂ
ਕੁਝ ਆਪਣੇ ਵਾਸਤੇ ਕਰੇਂ ਨਾਹੀਂ ਲੋਕਾਂ ਵਾਸਤੇ ਜਮ੍ਹਾਂ ਕਰਾਵਨਾ ਏਂ
ਛੱਡ ਜਾਵਣਾਂ ਮਾਲ ਤੇ ਧਨ ਸਾਰਾ ਪਿੱਛੋਂ ਕਿਸੇ ਨੇ ਨਹੀਂ ਪੁਚਾਵਨਾ ਏਂ
ਕਦੇ ਨਹੀਂ ਗਰੀਬਾਂ ਦੇ ਦੁੱਖ ਵੰਡੇ ਵਾਹ ਲੱਗਦੀ ਸਗੋਂ ਦੁਖਾਵਨਾ ਏਂ
ਅੰਨ ਭੁੱਖਿਆਂ ਕੱਪੜਾ ਨੰਗਿਆਂ ਨੂੰ ਦੇਕੇ ਕਦੇ ਨ ਦਰਦ ਵੰਡਾਵਨਾ ਏਂ

ਤੇਰਾ ਧਨ ਓਇ ਪਾਪੀਆ ਕੰਮ ਕਿਹੜੇ ਜਮ੍ਹਾਂ ਕਰ ਕਿਉਂ ਭਾਰ ਉਠਾਵਨਾ ਏਂ
ਦੁਖੀ ਵੇਖਕੇ ਕਦੇ ਨ ਰਹਿਮ ਆਯਾ ਸਗੋਂ ਟਿਚਕਰਾਂ ਚਾਰ ਸੁਨਾਵਨਾ ਏਂ
ਯਾਦ ਰੱਖ ਹੈ ਸਿਰ ਤੇ ਰੱਬ ਡਾਢਾ ਦਾਤ ਜਿਸਦੀ ਖਾਂਦਾ, ਹੰਡਾਵਨਾ ਏਂ
ਦੱਸ ਜਮਦਿਆਂ ਨਾਲ ਕੀਹ ਲਿਆਯਾਸੈਂ ਓਸਵੇਲੇਨੂੰ ਚਿੱਤ ਨ ਲਾਵਨਾ ਏਂ
ਮਾਂ ਦੇ ਪੇਟ ਦੇ ਵਿਚ ਕੀਹ ਕਰਦਾ ਸੈਂ ਭਲਾ ਹੁਣ ਤਾਂ ਹੱਥੀਂ ਕਮਾਵਨਾ ਏਂ
ਜੇਕਰ ਹੁਣੇ ਕੋਹੜਾ ਅੰਨ੍ਹਾਂ ਹੋ ਜਾਵੇਂ ਕਰੇਂ ਕੀਹ ਹੰਕਾਰ ਜਤਾਵਨਾ ਏਂ
ਨਸ਼ਟ ਹੋ ਜਾਵੀ ਧਨ, ਮਾਲ ਸਾਰਾ ਜਿਨੂੰ ਵੇਖ ਪਿਆ ਗਰਭਾਵਨਾ ਏਂ
ਅਜੇ ਹਈ ਵੇਲਾ ਕਰ ਲੈ ਨੇਕੀ ਕਿਉਂ ਜਨਮ ਮਾਨੁੱਖ ਗਵਾਵਨਾ ਏਂ
ਏਸ ਧਨ ਤੇ ਦੇਹ ਦਾ ਮਾਨ ਕੀਹ ਏ ਜਿਸ ਅੰਤ ਨ ਸਾਥ ਨਿਭਾਵਨਾ ਏਂ
ਕੈਰੋਂ, ਰਾਵਨ, ਕਾਰੂੰ, ਫ਼ਰੌਨ ਜਹੇ ਪਤਾ ਓਹਨਾਂ ਦਾ ਕਿਤੇ ਬਤਾਵਨਾ ਏਂ
ਤੈਨੂੰ ਮੂਰਖਾ ਖ਼ੁਦੀ ਗੁਮਾਨ ਕਾਧਾ ਦੱਸ ਜ਼ੋਰ ਤੂੰ ਕੀਹ ਰਖਾਵਨਾ ਏਂ
ਤੇਰੀ ਮਰਜ਼ੀ ਸਮਝ ਨ ਸਮਝ ਭਾਈ ਸਿਰਫ਼ ਆਰਫ਼ਾਂ ਨੇ ਸਮਝਾਵਨਾ ਏਂ
ਕੀਤੇ ਆਪਣੇ ਦਾ ਫਲ ਤੂੰ ਪਾਣਾਂ ਕਿਸੇ ਹੋਰ ਨੇ ਨਹੀਂ ਵੰਡਾਵਨਾ ਏਂ
ਮਿਲੇ ਸ੍ਵਾਸ ਅਮੋਲਕ ਰਤਨ ਤੈਨੂੰ ਭਾ ਕੌਡੀਆਂ ਪਿਆ ਲੁਟਾਵਨਾ ਏਂ
ਇਹ ਜਨਮੇ ਮਾਨੁੱਖ ਕਰਤਾਰ ਸਿੰਘਾ ਪਸ਼ੂ ਮੂਰਖਾ ਬਣ ਵੰਜਾਵਨਾ ਏਂ

ਬੱਬਾ ॥ ੨੯ ॥

ਬੱਬਾ—ਬੰਨ੍ਹਦਾ ਬੇਦਾ ਹੈ ਕੂੜ ਦਾਹਵੇ ਮੌਤ ਸਿਰ ਤੇ ਹੱਸਦੀ ਖੜੀ ਹੈ ਜੀ
ਜਿਸ ਦਮ ਆ ਮੋਹਲਤ ਪੁੱਗ ਗਈ ਟੁੱਟ ਪਇਗਾ ਜਿਉਂ ਖੱਦੀ ਕੜੀ ਹੈ ਜੀ
ਇੱਕ ਦਿਨ ਜ਼ਮੀਨ ਤੇ ਡਿੱਗ ਪੈਸੀ ਗੁੱਡੀ ਵਿੱਚ ਅਕਾਸ਼ ਜੋ ਚੜ੍ਹੀ ਹੈ ਜੀ
ਪੁਰਜ਼ੇ ਜਦੋਂ ਸਰੀਰ ਦੇ ਵਿਗੜ ਗਏ ਠਹਿਰ ਜਾਵਣੀ ਚੱਲਦੀ ਘੜੀ ਹੈ ਜੀ
ਜਿੱਥੇ ਦਿਸਦੀ ਖਿੜੀ ਗੁਲਜ਼ਾਰ ਸੋਹਣੀ ਇਕ ਦਿਨ ਹੋਣੀ ਓਥੇ ਰੜੀ ਹੈ ਜੀ
ਓਹਨਾਂ ਪੱਟੀਆਂ ਦੇ ਵਿੱਚ ਪੈਣ ਘੱਟੇ ਜਿੱਥੇ ਲੱਗਦੀ ਮਾਂਗ ਤੇ ਧੜੀ ਹੈ ਜੀ
ਨ ਜੀਉਂਦੇ ਰਹੇ ਨ ਮਰ ਗਏ ਪ੍ਰੇਮ ਨਾਗਨੀ ਜਿਨ੍ਹਾਂ ਨੂੰ ਲੜੀ ਹੈ ਜੀ
ਖ਼ਾਨਦਾਨ ਵੱਡੇ ਬਰਬਾਦ ਕੀਤੇ ਭੈੜੀ ਮੌਤ ਜਿਹੜੇ ਘਰ ਵੜੀ ਹੈ ਜੀ
ਕੌਣ ਤੀਰ ਤਕਦੀਰ ਦੇ ਵਿੱਚ ਮਾਰੇ ਲਿਖੀ ਜਿਨ੍ਹਾਂ ਦੀ ਧੁਰੋਂ ਹੀ ਸੜੀ ਹੈ ਜੀ
ਜਿਹੜੇ ਚੋਰੀਆਂ ਕਰ ਹਰਾਮ ਖਾਂਦੇ ਪੈਂਦੀ ਓਹਨਾਂ ਦੇ ਅੰਤ ਨੂੰ ਹੜੀ ਹੈ ਜੀ
ਸੂਲੀ ਸਾਰ ਉੱਤੇ ਚੜ੍ਹ ਨੱਚਦੇ ਨੇ ਪਈ ਜਿਨ੍ਹਾਂ ਨੂੰ ਪ੍ਰੇਮ ਦੀ ਜੜੀ ਹੈ ਜੀ

ਸੰਤ ਨਜ਼ਰ ਦੇ ਨਾਲ ਨਿਹਾਲ ਕਰਦੇ ਸ਼ਕਤਇਹ ਓਹਨਾਂ ਵਿੱਚ ਬੜੀ ਹੈ ਜੀ
ਜਿਹੜੇ ਝੂਲਦੇਮਸਤ ਅੰਮਾਰੀਆਂ ਤੇ ਪੈਣਾਂ ਅੰਤਨੂੰ ਗੋਰ ਯਾਂ ਮੜ੍ਹੀ ਹੈ ਜੀ
ਸੋਈ ਪਾਰ ਹੋ ਗਏ ਕਰਤਾਰਸਿੰਘਾ ਜਿਨ੍ਹਾਂ ਓਟ ਗੋਬਿੰਦ ਦੀ ਫੜੀ ਹੈ ਜੀ

ਭੱਭਾ ॥ ੨੯ ॥

ਭੱਬਾ-ਭਰਮਦਾ ਭਟਕਦਾ ਫਿਰੇਂ ਪੱਪੀ ਕਦੇ ਚਿੱਤ ਸੰਤੋਖ ਨ ਧਾਰਦਾ ਤੂੰ
ਹਲਕਾ ਹੋਕੇ ਲੋਭ ਦੀ ਲਹਿਰ ਅੰਦਰ ਫਿਰੇਂ ਥਾਂ ਥਾਂ ਟੱਕਰਾਂ ਮਾਰਦਾ ਤੂੰ
ਤੇਰੀ ਦੌੜਦੀ ਨਿੱਤ ਦਲੀਲ ਰਹਿੰਦੀ ਥੰਮ੍ਹ ਵਾਸ਼ਨਾਂ ਨਹੀਂ ਖਲ੍ਹਾਰਦਾ ਤੂੰ
'ਕਦੇ ਆਹ ਕਰਾਂ, ਕਦੇ ਔਹ ਕਰਾਂ' ਬੇ ਸਬਰਿਆ ਰਹੇਂ ਚਿਤਾਰਦਾ ਤੂੰ
ਕਦੇ ਹੋ ਕੇ ਪੁੱਤ ਫ਼ਕੀਰਨੀ ਦਾ ਚਾਲ ਅਹਿਦੀਆਂ ਵਾਲੀ ਦਿਖਾਰਦਾ ਤੂੰ
ਕਦੇ ਬਣ ਬੈਠੇਂ ਪੁੱਤ ਬਾਦਸ਼ਾਹ ਦਾ ਕਦੇ ਬਣੇਂ ਬੇਟਾ ਸ਼ਾਹੂਕਾਰ ਦਾ ਤੂੰ
ਕਦੇ ਬਣ ਕੇ ਆਪ ਕੰਗਾਲ ਬੈਠੇਂ ਧਾਰੇਂ ਹੌਂਸਲਾ ਕਦੇ ਸਰਦਾਰ ਦਾ ਤੂੰ
ਕਦੇ ਬਣ ਜਾਇਂ ਬਾਣੀਆਂ ਡਰੂਭੇੜਾ ਕਦੇ ਬਣ ਜਾਇੰਧਨੀਤਲਵਾਰ ਦਾ ਤੂੰ
ਕਦੇ ਖੱਟ ਲਾਖਾਂ ਪਤੀ ਬਣ ਜਾਏਂ ਕਦੇ ਬਣ ਜਾਇਂ ਕੌਡੀਆਂ ਚਾਰ ਦਾ ਤੂੰ
ਏਸ ਤਰ੍ਹਾਂ ਦਲੀਲਾਂ ਦੇ ਫਿਰਨ ਚੱਕ੍ਰ ਕਦੇ ਢਾਹੁੰਦਾ ਕੋਟ ਉਸਾਰਦਾ ਤੂੰ
ਇੱਕ ਆਪਣੇ ਭੁੱਲ ਸਰੂਪ ਤਾਈਂ ਕੁੱਤਾ ਬਣਿਆਂ ਫਿਰੇਂ ਬਾਜ਼ਾਰ ਦਾ ਤੂੰ
ਡਿੱਗ ਆਪਣੇ ਥਾਂ ਤੋਂ ਮੂਰਖਾ ਓਏ ਗਧਾ ਬਣ ਰਿਹੋਂ ਘੁਮਿਆਰ ਦਾ ਤੂੰ
ਰਾਤ ਜਾਗਿਉਂ ਭਜਨ ਦੇ ਵਾਸਤੇ ਨ ਪਰ ਵਿਸ਼ੇ ਦੇ ਵਿੱਚ ਗੁਜ਼ਾਰਦਾ ਤੂੰ
ਮਿਲਿਉਂ ਕਦੇ ਨ ਰੱਬ ਦੇ ਬੰਦਿਆਂ ਨੂੰ ਨ ਸ਼ੈਤਾਨਾਂ ਨੂੰ ਦਮ ਵਿਸਾਰਦਾ ਤੂੰ
ਕਦਮ ਚਾਰ ਨ ਰੱਬ ਦੇ ਰਾਹ ਟੁਰਿਓਂ ਰਾਤੀ ਸੱਪਾਂ ਦੇ ਸਿਰ ਲਤਾੜਦਾ ਤੂੰ
ਧਰਮਸਾਲ ਨ ਕਦੇ ਮਸੀਤ ਵੜਿਓਂ ਦਿਨ ਕੰਜਰਾਂ ਦੀ ਘਰੀਂ ਧਾਰਦਾ ਤੂੰ
ਪੈਸਾ ਖ਼ਰਚਦਾ ਧਰਮ ਦੇ ਵਾਸਤੇ ਨਹੀਂ ਮਾਲਐਬਾਂ ਦੇ ਵਿੱਚ ਉਜਾੜਦਾ ਤੂੰ
ਕੌਡੀ ਧਰਮ ਤੇ ਦੇਵਨੀ ਖਰੀ ਔਖੀ ਡੰਨ ਭਰਦਾ ਵਿਸ਼ੇ ਵਿਕਾਰ ਦਾ ਤੂੰ
ਦੁੱਖ ਝੱਲਕੇ ਬੰਦਗੀ ਨਹੀਂ ਕੀਤੀ ਪਿੱਛੇ ਹਿਰਸ ਦੇ ਦੁੱਖ ਸਹਾਰਦਾ ਤੂੰ
ਕਦੇ ਨੌਕਰੀ ਰੱਬ ਦੀ ਨਹੀਂ ਕੀਤੀ ਬਣਿਆ ਰਿਹਾ ਗੁਲਾਮ ਹੈਂ ਨਾਰ ਦਾ ਤੂੰ
ਜਿੱਥੇ ਵਾਂਗ ਮੁਸਾਫ਼ਰਾਂ ਆਯਾ ਹੈਂ ਓਥੇ ਮਸਤ ਹੋ ਪੈਰ ਪਸਾਰਦਾ ਤੂੰ
ਜਿਹੜੇ ਦੇਸ ਹਮੇਸ਼ ਜਾ ਵਾਸ ਕਰਨਾ ਕਦੇ ਚਿੱਤ ਖ਼ਿਆਲ ਨ ਧਾਰਦਾ ਤੂੰ
ਓਇਪੱਪੀਆ ਇਹ ਕੋਈ ਦਿਨ ਮੇਲਾ ਮੋਹ ਗਲ ਪਾਯਾ ਘਰ ਬਾਰ ਦਾ ਤੂੰ

ਮੈਂ ਮੇਰੀ ਅੰਦਰ ਫਸ ਮਰ ਰਿਹੋਂ ਦੱਬ ਚੱਲਿਓਂ ਮਾਰਿਆ ਭਾਰ ਦਾ ਤੂੰ
ਭੂੰਡਵਾਂਗ ਕਿਉਂ ਗੰਦਗੀ ਵਿੱਚ ਫਸੇਂ ਭੌਰਾ ਬਣ ਰਹੋ ਖ਼ਾਸ ਗੁਲਜ਼ਾਰ ਦਾ ਤੂੰ
ਮੱਥੇ ਨੇਕੀ ਦਾ ਲਾ ਨਿਸ਼ਾਨ ਲੈ ਜਾਹ ਚੋਰ ਬਣ ਨ ਖ਼ਾਸ ਦਰਬਾਰ ਦਾ ਤੂੰ
ਵਾਂਗ ਹੰਸ ਦੇ ਚੋਗ ਚੁਣ ਮੋਤੀਆਂਦੀ ਕਾਗ ਬਣ ਨ ਵਿਸ਼ੇ ਮੁਰਦਾਰ ਦਾ ਤੂੰ
ਹੋਵੀ ਸਫ਼ਲਾ ਜਨਮ ਕਰਤਾਰ ਸਿੰਘਾ ਭਜਨ ਕਰ ਲੈਕੁਝ ਕਰਤਾਰ ਦਾ ਤੂੰ

ਮੱਮਾ ॥ ੩੦ ॥

ਮੱਮਾ-ਆਖਦਾ ਮਰਨ ਤੋਂ ਮਰ ਪਹਿਲਾਂ ਫੇਰ ਮਰਨ ਦਾਖ਼ੌਫ ਵਿਸਾਰ ਛੱਡੀਂ
ਜੀਊਂਦੀ ਜਾਨ ਕੁਰਬਾਨਮਾਹਬੂਬ ਤੋਂਹੋਦੁੱਖਹਿਜਰਦਾ ਸਿਰੋਂ ਉਤਾਰ ਛੱਡੀਂ
ਆਵੇ ਫੇਰ ਵਿਛੋੜੇਦੀ ਰਾਤ ਨਾਹੀਂ ਲਾ ਯਾਰ ਨਾਲ ਦਿਲ ਦੀ ਤਾਰ ਛੱਡੀਂ
ਨਹੀਂ ਤਾਂ ਤੈਨੂੰ ਹੀ ਮੁੜਕੇ ਚੁਭਣੇ ਨੇ ਚੁਣ ਰਾਹ ਵਿੱਚੋਂ ਸਾਰੇ *ਖ਼ਾਰ ਛੱਡੀਂ
ਏਥੇ ਨਹੀਂ ਮੁਸਾਫ਼ਰਾ ਸਦਾ ਰਹਿਣਾ ਕੂਚ ਹੈ ਕਰਨਾ ਬੰਨ੍ਹ ਭਾਰ ਛੱਡੀਂ
ਏਹ ਤਾਂ ਘੜੀ ਦਾ ਮੇਲ ਸਰਾਂ ਦਾ ਏ ਗਾਫ਼ਲ ਹੋ ਨ ਪੈਰ ਪਸਾਰ ਛੱਡੀਂ
ਵੇਲੇ ਸਿਰ ਨ ਕੁਝ ਭੀ ਹੋ ਸੱਕੂ ਕਰ ਪਹਿਲਾਂ ਸਾਮਾਨ ਤੱਯਾਰ ਛੱਡੀਂ
ਭਲਾ ਰੱਬਦੀ ਨਜ਼ਰ ਮਨਜ਼ੂਰ ਪਵੇਂ ਮਰਦੀ ਵਾਰ ਨਮਾਜ਼ ਗੁਜ਼ਾਰ ਛੱਡੀਂ
ਉਮਰਕਾਲਿਆਂ ਵਿੱਚ ਗਵਾਇ ਲਈ ਰਹਿੰਦੀ ਧੌਲਿਆਂ ਵਿੱਚ ਸਵਾਰ ਛੱਡੀਂ
ਮਨ ਕੱਪੜਾ ਰਿਹਾ ਪਲੀਤ ਤੇਰਾ ਹੁਣ ਧੋ ਕੇ ਸਾਫ਼ ਨਿਤਾਰ ਛੱਡੀਂ
ਜੂਏ ਵਿੱਚ ਹਰਾ ਲਈ ਉਮਰ ਸਾਰੀ ਹੁਣ ਕਰ ਕੋਈ ਨੇਕ ਬਪਾਰ ਛੱਡੀਂ
ਮੂੰਹ ਲਾਇ ਕੁੱਤੇ ਰਹੇ ਖ੍ਵਾਰ ਕਰਦੇ ਪੰਜਾਂਤਈਂ ਹੁਣ ਪਰੇ ਦੁਰਕਾਰ ਛੱਡੀਂ
ਲੱਖਾਂ ਮਤਲਬੀ ਯਾਰ ਬਣਾ ਡਿੱਠੇ ਸੱਚਾ ਇੱਕੋ ਬਣਾ ਹੁਣ ਯਾਰ ਛੱਡੀਂ
ਅੰਤ ਛੱਡਣਾ ਸਾਕ ਕੁਟੰਬ ਤਾਈਂ ਤੋੜ ਪਹਿਲਾਂ ਹੀ ਮੋਹ ਪਿਆਰ ਛੱਡੀਂ
ਜੇਕਰ ਪਤੀ ਪਿਆਰੇ ਦਾ ਮੇਲ ਚਾਹੇਂ ਕਰ ਸਤਿ ਸੰਤੋਖ ਸ਼ਿੰਗਾਰ ਛੱਡੀਂ
ਧੀਰਜਧਾਮਤੇਪਲੰਘਵਛਾਇਮਨਦਾਪਹਿਨਪਹਿਲਾਂਹੀਖਿਮਾਂ ਦਾਹਾਰ ਛੱਡੀਂ
ਅੱਠੇ ਪਹਿਰ ਖਲੀ ਰਹੋ ਹੱਥ ਜੋੜੀ ਖ਼ੁਦੀ ਮਾਨ ਮਗ਼ਰੂਰ ਨਿਕਾਰ ਛੱਡੀਂ
ਜਿਦੇ ਬਾਂਦੀ ਰਹੁ ਪਤੀ ਦੇਦਰ ਦੀ ਹੋ ਵਿੱਚੋਂ ਮੈਂ ਮੇਰੀ ਤਾਈਂ ਮਾਰ ਛੱਡੀਂ
ਬਾਹਰੋਂ ਦੁਨੀਵੱਲੋਂ ਅੱਖਾਂ ਮੀਟਕਰਕੇ ਅੱਖ ਦਿਲਦੀ ਵਿੱਚੋਂ ਉਘਾਰ ਛੱਡੀਂ
ਲੋਕਾਂਵੱਲੋਂ ਬੇਸ਼ਕ ਸੌਦਾਈ ਹੋ ਰਹੁ ਵਿੱਚੋਂ ਦਿਲ ਨੂੰ ਕਰ ਹੁਸ਼ਿਆਰ ਛੱਡੀਂ

---

*ਕੰਡੇ ।

ਇਕ ਪਤੀ ਦੇ ਨਾਲ ਨ ਮੂਲ ਵਿਗੜੇ ਭਾਵੇਂ ਹੋਰਨਾਂ ਨਾਲ ਵਿਗਾੜ ਛੱਡੀਂ
ਪੱਲਾ ਕੋਈ ਨ ਵਿੱਚ ਦਰਗਾਹ ਫੜੂ ਸਿਰੋਂ ਸਾਰੇ ਹੀ ਲਾਹ ਉਧਾਰ ਛੱਡੀਂ
ਦਿਲ ਕਰਕੇ ਸੈਰ ਅਨੰਦ ਰਹੂ ਹਿਰਦੇ ਨੇਕੀ ਦੀ ਲਾ ਗੁਲਜ਼ਾਰ ਛੱਡੀਂ
ਜੋ ਹੋਇ ਸੋ ਹੋਇ ਕਰਤਾਰ ਸਿੰਘਾ ਡੋਰੀ ਸੁੱਟ ਉੱਤੇ ਕਰਤਾਰ ਛੱਡੀਂ

ਯੱਯਾ ॥ ੩੧ ॥

ਯੱਯਾ-ਆਖਦਾ ਯਾਦ ਕਰ ਰੱਬ ਸੱਚਾਹੋਰ ਸਾਰੀਆਂ ਝੂਠੀਆਂ ਯਾਰੀਆਂ ਨੇ
ਬੰਦੇ ਯਾਰ ਤੇਰੇ ਸਾਰੇ ਮਤਲਬਾਂ ਦੇ ਵੱਸ ਕਾਮ ਦੇ ਦੋਸਤਾਂ ਨਾਰੀਆਂ ਨੇ
ਜਿੱਚਰ ਖੱਟ ਕਮਾ ਲਿਆਂਵਦਾ ਤੂੰ ਤਿੱਚਰ ਕਰਦੇ ਘਰ ਦੇ ਦਾਰੀਆਂ ਨੇ
ਤੇਰੇ ਸਿਰ ਤੇ ਜ਼ਰਾਕੂ ਦੁੱਖ ਬਣੇ ਉੱਘੜ ਔਣ ਗੱਲਾਂ ਫੇਰ ਸਾਰੀਆਂ ਨੇ
ਤੇਰੀ ਦਿਹ ਦਾ ਕੋਈ ਨ ਮੀਤ ਬੇੱਲੀ ਸਭ ਕੰਮਾਂ ਦੀਆਂ ਸਾਕਦਾਰੀਆਂ ਨੇ
ਜਿਸ ਦਿਨਤੂੰ ਕੰਮਾਂਤੋਂ ਰਹਿ ਗਿਓਂ ਆਓਸੇ ਦਿਨਦੇਖੀਂ ਅੱਖਾਂ ਤਾੜੀਆਂ ਨੇ
ਅੱਜ ਭੈਣਤੇ ਕੋਈ ਭਿਰਾ ਬਣਦਾ ਸਾਕ ਅੰਗ ਤੇ ਨਾਰੀਆਂ ਪਜਾਰੀਆਂ ਨੇ
ਢੁੱਕੇ ਕੱਲ੍ਹ ਨੂੰ ਕੋਈ ਨ ਆਣ ਨੇੜੇ ਬੁੱਢਾ ਹੋ ਜਾਂ ਲੱਤਾਂ ਪਸਾਰੀਆਂ ਨੇ
ਕੰਮ ਜਿਨ੍ਹਾਂਦੇ ਤੂੰ ਸਵਾਰਦਾ ਸੈਂ ਹੁਣ ਉਨ੍ਹਾਂ ਦੀਆਂ ਆਈਆਂਵਾਰੀਆਂ ਨੇ
ਵੇਖ ਢੁੱਕਦੇ ਮੂਲ ਨ ਕੋਈ ਨੇੜੇ ਤੈਨੂੰ ਬਣੀਆਂ ਆਣ ਖ਼ਵਾਰੀਆਂ ਨੇ
ਬਣੀ ਸਖ਼ਤ ਮੁਸੀਬਤ ਸਿਰ ਤੇਰੇ ਜਮਾਂ ਆਣ ਕੇ ਵੱਹੀਆਂ ਖਲਾਰੀਆਂ ਨੇ
ਡਰ ਆਊਂਦਾਵੇਖਇਮਾਲਨੱਾਮਾ ਕਰਨ ਲੱਗ ਪਈਆਂ ਅੱਖਾਂਜ਼ਾਰੀਆਂ ਨੇ
ਗੁਰਜ਼ਾਂਫੜਕੇਅਹਿਦਯੋਗਿਰਦਹੋਇ ਖ਼ੌਫ਼ਨਾਕ ਓਹ ਸੂਰਤਾਂ ਭਾਰੀਆਂ ਨੇ
ਭੰਨਸੁੱਟੀਆਂਹੱਡੀਆਂ ਮਾਰ ਓਹਨਾਂਆਣਬਣੀਆਂ ਸਖ਼ਤ ਲਾਚਾਰੀਆਂ ਨੇ
ਹੁਣ ਦੱਸਖਾਂਪੱਾਪੀਆ ਦੌਲਤਾਂਓਹ ਕਿਹੜੇ ਕੱਮਭਰੀਆਂ ਅਲਮਾਰੀਆਂ ਨੇ
ਪਾਪ ਕਰਕੇ ਕੱਠੀਆਂ ਕੀਤੀਆਂ ਜੋ ਕਰ ਠੱਗੀਆਂ ਚੋਰੀਆਂ ਯਾਰੀਆਂ ਨੇ
ਘੜੀ ਪਲਨੂੰ ਮੜ੍ਹੀ ਯਾ ਗੋਰ ਵਾਸਾ ਛੱਡ ਚੱਲਿਉਂ ਮਹਿਲ ਤੇਮਾੜੀਆਂ ਨੇ
ਹੱਥੀਂ ਜੀਉਂ ਦਿਆਂਦਾਨਨਕੁਝਕੀਤਾ ਛੱਡ ਟੁਰਿਉਂ ਦੱਬੀਆਂ ਸਾਰੀਆਂ ਨੇ
ਆਹਲੈ ਰਹਿਗਈਖ਼ਾਕਨਾਪਾਕ ਢੇਰੀਭੌਰਉੱਡਿਆ ਮਾਰ ਉਡਾਰੀਆਂ ਨੇ
ਹਾਇ ਹਾਇ ਕਰਕੇ ਭਾਈ ਬੰਦ ਰੁੰਨੇ ਧੀਆਂ ਪੁੱਤਰਾਂ ਨੇ ਢਾਹੀਂ ਮਾਰੀਆਂ ਨੇ
ਹੋਰ ਠਹਿਰਕੇ ਵੇਖਚਾਹ ਦੋ ਘੜੀਆਂ ਪਿੱਛੇਹੁੰਦੀਆਂਕੀਹ ਤੇਰੇ ਕਾਰੀਆਂ ਨੇ
ਕੱਢੋ ਕੱਢੋ ਦਾ ਪੈ ਗਆਿ ਵੇਖ ਰੌਲਾ ਦੇਹ ਫੂਕਣੇ ਦੀਆਂ ਤਿਆਰੀਆਂ ਨੇ

ਦੋ ਗਜ਼ ਦੇਇ ਕੱਪੜਾ ਚੁਕ ਲਿਆ ਕੰਠੇ ਕੜੇ ਤੇ ਮਾਲਾ ਉਤਾਰੀਆਂ ਨੇ
ਫੂਕ ਦੱਬ ਕੇ ਸਾਰੇ ਹੀ ਮੁੜ ਆਏ ਲੱਗ ਪਏ ਆਕੇ ਕੱਮ ਕਾਰੀਆਂ ਨੇ
ਬੱਸ ਏਥੇ ਤੋੜੀ ਤੇਰਾਸਾਥ ਹੈਸੀਏਹ ਭੀ ਹੋ ਗਈਆਂ ਜ਼ਾਹਰਦਾਰੀਆਂ ਨੇ
ਹੁਣ ਚੱਲ ਅੱਗੇ ਵੇਖ ਸਫ਼ਰ ਲੰਮੇਂ ਪੈਂਡੇ ਬਿਖੜੇ ਘਾਟੀਆਂ ਝਾੜੀਆਂ ਨੇ
ਖਾਣ ਪੀਣਨੂੰ ਕੁਝਨਾ ਖਰਚਪੱਲੇ ਚੀਜ਼ਾਂ ਮਿਲਨ ਨ ਕਿਤੋਂ ਉਧਾਰੀਆਂ ਨੇ
ਹੱਥੀਂ ਦਿੱਤਾਸ ਪਾਪੀਆਮੰਗਦਾ ਕਿਉਂ ਅੱਗੋਂ ਝਿੜਕਾਂ ਪੈਣ ਕਰਾਰੀਆਂ ਨੇ
ਭੁੱਖੇ ਪਜਾਸੇ ਨੂੰਜਾਂਵਦੇਜਮ ਖਿੱਚੀਜੁੱਗ ਬੀਤ ਗਏ ਮਨਜ਼ਲਾਂ ਮਾਰੀਆਂ ਨੇ
ਖੋਤੇ, ਰਿੱਛ ਕੁੱਤੇਜੂਨਾਂ ਵੇਖੀਆਂ ਬਹੁ ਸਿਰ ਮੁਸ਼ਕਲਾਂ ਕਈ ਸਹਾਰੀਆਂ ਨੇ
ਕਿਉਂ ਪਾਪੀਆਡੁੱਛਿਉਂਖੁੰਝ ਕੇ ਤੇ ਕਈ ਭੈੜੀਆਂ ਦੇਹੀਆਂ ਧਾਰੀਆਂ ਨੇ
ਹੁਣ ਲੱਭ ਖਾਂ ਜੂਨ ਮਾਨੁੱਖ ਤਾਈਂ ਜਿੱਥੇ ਵਿਸ਼ਿਆਂ ਵਿੱਚ ਗੁਜ਼ਾਰੀਆਂ ਨੇ
ਲੰਮੇਂ ਪੈ ਗਏ ਗੇੜ ਚੌਰਾਸੀਆਂਦੇ ਹੋਈਆਂ ਯਾਰੀਆਂ ਸਭ ਨਕਾਰੀਆਂ ਨੇ
ਤੂੰ ਭੀਹੋ ਹੁਸ਼ਿਆਰ ਕਰਤਾਰ ਸਿੰਘਾ ਅੱਖੀਂ ਮੀਟੀਆਂ ਵਿੱਚ ਖ਼ੁਮਾਰੀਆਂ ਨੇ

ਰਾਰਾ ॥ ੩੨ ॥

ਰਾਰਾ-ਆਖਦਾ ਰੱਜ ਨ ਜੀਵਿਆ ਕੋਏਥੋਂ ਹੱਸਦਾਕੋਈ ਭੀ ਜਾਇ ਨਾਹੀਂ
ਮਾਯਾ ਮੋਹਿਣੀ ਠੱਗਿਆ ਜੱਗ ਸਾਰਾ ਕਿੱਥੇ ਏਸਨੇ ਜਾਲ ਫੈਲਾਇ ਨਾਹੀਂ
ਸੌ ਬਰਸਾਂ ਜੱਗ ਤੇ ਰਹਿ ਕਰਕੇ ਕੋਈ ਨਾਲ ਖ਼ੁਸ਼ੀ ਜਾਣਾ ਚਾਹਿ ਨਾਹੀਂ
ਭਾਵੇਂ ਅਤਿਦੁਖੀ ਹਾਇ,ਹਾਇ ਕਰੇਦਿਲੋਂ ਮਰਨਾਓਹਨੂੰ ਭੀ ਭਾਇ ਨਾਹੀਂ
ਅੱਖੀਂ ਵੇਖਦੇ ਸ਼ਾਹ ਕੰਗਾਲਤਾਈਂ ਜਾਂਦਾ ਕੁਝਭੀ ਨਾਲ ਲੈਜਾਇ ਨਾਹੀਂ
ਖ਼ਾਲੀ ਮੀਟ ਮੁੱਠਾਂ ਚਲੇਜਾਣ ਸੱਭੇ ਕੋਈਪਿਛੋਂ ਭੀਮੂਲ ਪਹੁੰਚਾਇ ਨਾਹੀਂ
ਫੇਰ ਅੱਜ ਤੋੜੀਜਿਹੜੇਚਲੇ ਗਏਮੂਲ ਪਰਤਓਹਨੀਘਰੀਂ ਆਇ ਨਾਹੀਂ
ਇਉਂ ਵੇਖ ਭੀ ਸਬਰ ਨ ਮਨ ਨੂੰ ਹੈ ਦਾਨ ਪੁੰਨ ਉਤੇ ਕੌਡੀ ਲਾਇ ਨਾਹੀਂ
ਭਾਵੇਂ ਲੱਖਾਂ ਕ੍ਰੋੜਾਂ ਭੀ ਖੱਟ ਲਏ ਚਿੱਤ ਚੰਦਰਾ ਸ਼ਾਂਤੀ ਪਾਇ ਨਾਹੀਂ
ਲਾਖਾਂਪਤੀ ਭੀ ਖਾਂਵਦੇ ਗੁੱਲੀਆਂ ਦੋ ਸੋਨਾ ਚਾਂਦੀ ਕੋ ਖਾਇ ਪਕਾਇ ਨਾਹੀਂ
ਬਦਨ ਢੱਕਦੇ ਕੱਪੜੇ ਨਾਲ ਸੱਭੇ ਚਾਂਦੀ ਸੋਨਾ ਭੀ ਕੋਈ ਹੰਡਾਇ ਨਾਹੀਂ
ਬਹੁਤਾ ਖੱਟਕੇ ਦੱਬਦੇ ਧਰਤ ਅੰਦਰ ਕੋਈ ਸਿਰ ਤੇ ਬੰਨ੍ਹ ਉਠਾਇ ਨਾਹੀਂ
ਜਿਦੇਪਾਸਬੋੜ੍ਹੀ ਓਹਭੀਫਿਰੇਰੋਂਦਾਬਹੁਤੀਵਾਲੇਨੂੰਭੀ ਨੀਂਦ ਆਇ ਨਾਹੀਂ
ਓਹਨੂੰ ਮਿਲਦੀ ਨ ਓਹਨੂੰ ਸਾਂਭਦਾਦੁਖਛੱਟਸੁਖਦਾਕੋਈ ਲੰਘਾਇ ਨਾਹੀਂ

ਰੁੱਖੀ ਖਾ ਕੇ ਪੇਟ ਫ਼ਕੀਰ ਭਰਦਾ ਭੁੰਞੇਂ ਸੌਂ ਪੱਸਾ ਪਰਤਾਇ ਨਾਹੀਂ
ਬੱਤੀ ਖਾ ਪਦਾਰਥ ਸ਼ਾਹ ਸੌਂਦਾ ਪਲਕ ਫ਼ਿਕਰਾਂ ਵਿੱਚ ਮਿਲਾਇ ਨਾਹੀਂ
ਮਾਯਾ ਡਾਇਣਦਾਰੂਪਹੋਦੁਖਦੇਂਦੀਜਾਣ ਲੱਗਿਆ ਭੀ ਨਾਲਜਾਇ ਨਾਹੀਂ
ਇਹਨੂੰਭਾਲਦੇ ਦੇਸਪਰਦੇਸ ਫਿਰਦੇ ਬਿਨ੍ਹਾਂ ਪਾਪ ਤੋਂ ਵਧੇ ਕਦਾਇ ਨਾਹੀਂ
ਪਾਪਾਂਬਿਨ੍ਹਾਂਨਹੋਂਵਦੀਮੂਲਕੱਠੀ ਮਰਨਲੱਗਿਆਂ ਪਿਆਰ ਵੰਡਾਇ ਨਾਹੀਂ
ਔਣਲੱਗਿਆਂ ਦਿਸਦੀ ਜੱਗਤਾਈਂ ਜਾਣਲੱਗਿਆਂ ਵੇਲਾ ਪੁਛਾਇ ਨਾਹੀਂ
ਧਰਮਧਾਰਤਅੰਦੂਇਹਦੀਜੜ੍ਹਰਹਿੰਦੀਬਿਨ੍ਹਾਂਧਰਮਤੋਂ ਇਹ ਫਲਦਾਇਨਾਹੀਂ
ਕਮਰ ਤੋੜ ਜਾਂਦੀ ਧੱਕਾ ਮਾਰ ਕਰਕੇ ਮੁੜ ਭਾਲਿਆਂ ਮੂੰਹ ਦਿਖਾਇ ਨਾਹੀਂ
ਪਹਿਲਾਂ ਚਾੜ੍ਹਦੀ ਟਿੱਮਣੇ ਆਦਮੀਨੂੰ ਸੁੱਟ ਉਰੇ ਪਾਤਾਲੋਂ ਬੈਠਾਇ ਨਾਹੀਂ
ਵਾਂਗ ਵੇਸਵਾ ਇੱਕ ਨ ਖਸਮ ਕਰਦੀ ਦਰਦਰ ਫਿਰਦੀ ਸ਼ਰਮਾਇ ਨਾਹੀਂ
ਖੱਟੀ, ਸਫ਼ਲੀ ਉਨ੍ਹਾਂ ਦੀ ਜੱਗ ਅੰਦਰ ਧਨਵਾਨ ਹੋ ਵਿਸ਼ੇ ਕਮਾਇ ਨਾਹੀਂ
ਖੂਹ, ਬਾਗ਼, ਸਰਾਂ, ਤਾਲਾਬ ਲਾਏ ਭੁੱਖੇ ਨੰਗੇ ਬੂਹਿਓਂ ਧਕਿਆਇ ਨਾਹੀਂ
ਦਾਤ ਰੱਬਦੀ ਸਮਝ ਕੇ ਅਰਥ ਲਾਵੇ ਜ਼ੋਰ ਵਿੱਚ ਗ਼ਰੀਬ ਸਤਾਇ ਨਾਹੀਂ
ਮੋਹਰਾ ਰੁਪਹੇ ਉਨ੍ਹਾਂਦੀ ਜੜ੍ਹ ਗਾਲੇਂ ਖ਼ਰਚ ਕਰਨਜੋ ਧਰਮਦੇ ਰਾਹਿ ਨਾਹੀਂ
ਧਰਮ ਵਾਨ ਜਹਾਨ ਤੋਂ ਖ਼ੁਸ਼ ਜਾਂਦੇ ਰਾਉ ਰੰਕ ਦੀ ਮੂਲ ਪਰਵਾਹਿ ਨਾਹੀਂ
ਪੱਪੀ ਚੰਦ੍ਰੇ ਸੂਮ ਕਰਤਾਰ ਸਿੰਘਾ ਪਾਸ ਰੱਬ ਦੇ ਉਨ੍ਹਾਂ ਦੀ ਜਾਇ ਨਾਹੀਂ

ਲੱਲਾ ॥ ੩੩ ॥

ਲੱਲਾ-ਆਖਦਾਲਿਖਿਆਟਲਦਾਨਹੀਂ,ਨਹੀਂਮਿਲਦਾਪਾਇਆਂਡੰਡ ਭਾਈ
ਤੇਰੀ ਹਿਰਸ ਨੇ ਅਜੇ ਨ ਬੱਸ ਕੀਤੀ ਗਈ ਉਮਰ ਸਾਰੀ ਐਵੇਂ ਹੰਡ ਭਾਈ
ਕਾਲ ਬਲੀ ਪਿਆ ਸਿਰ ਕੂਕਦਾ ਏ ਤੇਰੀ ਫੜ ਕੇ ਲਾਇਗਾ ਕੰਡ ਭਾਈ
ਬੰਦਾ ਬੱਕਰਾ ਦੇਵੀ ਦੀ ਬਲੀਦਾ ਏ ਪੈਣੀ ਝੱਟ ਤਲਵਾਰ ਦੀ ਛੰਡ ਭਾਈ
ਕਾਮ ਉਨ੍ਹਾਂ ਨੂੰ ਫੜ ਖ਼ਵਾਰ ਕੀਤਾ ਖਾਂਦੇ ਅੱਕ ਧਤੂਰੇ ਤੇ ਜੰਡ ਭਾਈ
ਓਹ ਕਿਸਤਰ੍ਹਾਂ ਜਤੀ ਕਹਾਉਂਦੇਨੇ ਖਾਣ ਦੁੱਧ ਮਲਾਈਆਂ ਤੇ ਖੰਡ ਭਾਈ
ਵੇਖ ਨਾਰ ਨੂੰ ਰਹੇ ਨ ਉਹ ਕਾਇਮ ਜਿਨ੍ਹਾਂ ਖਿਹ ਪਾਈ ਵਿੱਚ ਝੰਡ ਭਾਈ
ਕਦਰ ਆਉਂਦਾ ਪਤੀਦਾ ਓਸਨੂੰਹੈ ਜਿਹੜੀ ਨਾਰ ਹੋ ਜਾਵੰਦੀ ਰੰਡ ਭਾਈ
ਜਿਨ੍ਹਾਂ ਰੱਬ ਕਹਾਯਾ ਜੱਗ ਉੱਤੇ ਕਾਲ ਕੱਢਿਆ ਉਨ੍ਹਾਂ ਦਾ ਚੰਡ ਭਾਈ
ਸ਼ਰਮ ਧੀ ਤੇ ਭੈਣਦੀ ਕੀਹ ਓਹਨਾਂ ਜਿਹੜੇ ਹੈਨ ਮੁਸ਼ਟੰਡੜੇ ਭੰਡ ਭਾਈ

ਕੀਹ ਉਨ੍ਹਾਂ ਨੂੰ ਸਾਰ ਅੰਗੂਰਾਂ ਦੀ ਏ ਜਿਨ੍ਹਾਂ ਗੁੜਾਂਦੇ ਚੱਟਣੇ ਗੰਡ ਭਾਈ
ਕੀਹ ਸਾਰ ਜਨੇਪੇਦੀ ਉਨ੍ਹਾਂ ਤਾਈਂ ਹੈਨ ਨਾਗੀਆਂ ਜਿਹੜੀਆਂ ਸੰਡ ਭਾਈ
ਭਗਤ ਜਾਣਦੇ ਭਗਤੀ ਪ੍ਰੇਮ ਨੂੰ ਨੇ ਕਰ ਭਜਨ ਪਹੁੰਚੇ ਸਚ ਖੰਡ ਭਾਈ
ਨਰਕੀਂ ਭੋਗਦੇ ਭੋਗ ਚੁਰਾਸੀਆਂ ਦੇ ਬੁੱਢੇ ਹਿਰਸੀ ਚੰਦਰੇ ਘੰਡ ਭਾਈ
ਭਜਨ ਕਰ ਭਗਵੰਤ ਦਾ ਅੰਤ ਵੇਲੇ ਤੇਰੇ ਪਏ ਕਲੇਜੜੇ ਠੰਡ ਭਾਈ
ਨਾਮ ਜਪੇਗਾ ਜੋ ਕਰਤਾਰ ਸਿੰਘਾ ਨਹੀਂ ਭਰੇਗਾ ਜਮਾਂ ਦਾ ਦੰਡ ਭਾਈ

ਵੱਵਾ ॥ ੩੪ ॥

ਵੱਵਾ—ਆਖਦਾ ਵਾਰ ਅਖ਼ੀਰ ਦੀ ਏਹ ਬਾਜ਼ੀ ਜਿੱਤ ਤੇ ਚਾਹਿ ਹਰਾ ਭਾਵੇਂ
ਮੁੜ ਮਿਲਣੀ ਦਿਹ ਮਾਨੁੱਖ ਔਖੀ ਖੱਟ ਨਫ਼ਾ ਯਾਂ ਮੂਲ ਗਵਾ ਭਾਵੇਂ
ਇਹੋ ਰਾਤ ਮਾਹਬੂਬ ਦੇ ਵਸਲ ਦੀ ਏ ਜਾਗ ਮਿਲ,ਯਾਂ ਸੌਂ ਲੰਘਾ ਭਾਵੇਂ
ਬੇੜਾ ਜ਼ਿੰਦਗੀ ਤੂੰ ਮਲਾਹ ਬਣਿਓਂ ਬੰਨੇ ਲਾ ਯਾਂ ਵਿੱਚ ਡੁਬਾ ਭਾਵੇਂ
ਜੱਟਾ ਕੱਤਕ ਦਾ ਮਾਹ ਗੁਜ਼ਰ ਰਿਹਾ ਖੇਤ ਬੀਜ, ਯਾਂ ਵੱਤ੍ਰ ਸੁਕਾ ਭਾਵੇਂ
ਹੈ ਬਪਾਰ ਦੀ ਵਾਰ ਅਖ਼ੀਰ ਤੇਰੀ ਲਾਭ ਲੈ, ਨੁਕਸਾਨ ਉਠਾ ਭਾਵੇਂ
ਡੰਡਾ ਪੌੜੀ ਅਖ਼ੀਰ ਦਾ ਹੱਥ ਤੇਰੇ ਹੇਠਾਂ ਡਿੱਗ ਪੈ ਤੇ ਚੜ੍ਹ ਜਾਹ ਭਾਵੇਂ
ਤੇਰੇ ਹੱਥ ਸ਼ੀਸ਼ਾ ਵੇਖ ਆਪਣਾ ਮੂੰਹ ਸਿਆਹੀ ਲਾਹ ਯਾਂ ਹੋਰ ਲਗਾ ਭਾਵੇਂ
ਨਜ਼ਰ ਮਾਰਕੇ ਵੇਖ ਇਹਮਾਲਨਾਮਾ ਢੀਠ ਹੋ ਯਾਂ ਦਿਲੋਂ ਸ਼ਰਮਾ ਭਾਵੇਂ
ਏਹੋ ਪੇਸ਼ੀ ਅਖ਼ੀਰ ਦੀ ਹਈ ਤੇਰੀ ਬੱਝ ਜਾਹ, ਕਸੂਰ ਬਖਸ਼ਾ ਭਾਵੇਂ
ਹੈ ਬੱਝਣਾ ਛੁੱਟਣਾ ਹੱਥ ਤੇਰੇ ਕੈਦ ਹੋ ਯਾਂ ਕਦਰ ਵਧਾ ਭਾਵੇਂ
ਤੇਰੇ ਅਮਲਾਂ ਤੇ ਹੋਣਾ ਫ਼ੈਸਲਾ ਏ ਪਾਜ ਉੱਪਰੋਂ ਲੱਖ ਬਣਾ ਭਾਵੇਂ
ਨੇਕੀ ਬਦੀ ਆਪੇ ਜ਼ਾਹਰ ਹੋ ਜਾਵੇ ਪਾ ਪੜਦੇ ਲੱਖ ਛੁਪਾ ਭਾਵੇਂ
ਉੱਘੜ ਜਾਵਣਾ ਅੰਤ ਕਰਤਾਰ ਸਿੰਘਾ ਪਿਆ ਝੂਠ ਨੂੰ ਸੱਚ ਜਤਾ ਭਾਵੇਂ

ੜਾੜਾ ॥ ੩੫ ॥

ੜਾੜਾ-ਆਖਦਾ ਮਿਟ ਗਈ ਰਾੜ ਸਾਰੀ ਪੂਰੇ ਗੁਰਾਂ ਨੇ ਭੇਦ ਬਤਾ ਦਿੱਤਾ
'ਮੈਂ' ਖੋਹ ਕੇ 'ਤੂੰ' ਦਾ ਰੂਪ ਕੀਤਾ ਦੂਈ ਦੂਰ ਕਰ ਯਾਰ ਮਿਲਾ ਦਿੱਤਾ
ਜਿਹਨੂੰ ਦੂਰ ਤੇ ਵੱਖਰਾ ਸਮਝਦਾ ਸਾਂ ਓਹ ਜ਼ਾਹਿਰ ਬਾਤਨ ਦਿਖਲਾ ਦਿੱਤਾ
ਵਾਂਗ ਫੁੱਲ ਗੁਲਾਬ ਦੀ ਵਾਸ਼ਨਾਂ ਦੇ ਵਿੱਚੋ ਫੁਲ ਦੇ ਖਾਸ ਜਤਾ ਦਿੱਤਾ
ਗੰਨੇ ਵਿੱਚ ਮਿਠਾਸ ਤੇ ਤੇਲ ਤਿਲੀਂ ਘਿਓ ਦੁੱਧ ਚੋਂ ਕਰ ਜੁਦਾ ਦਿੱਤਾ

ਜੋਤ ਵਿਚ ਜੋਤੀ ਖ਼ਲਕ ਵਿੱਚ ਖ਼ਾਲਕ ਸੋਨਾ ਜ਼ੇਵਰਾਂ ਵਿੱਚ ਮਿਲਾ ਦਿੱਤਾ
ਗੰਗਾ ਨ੍ਹਾਵਣਾਂ ਮੱਕੇ ਦਾ ਹੱਜ ਭਾਈ ਗੁਰਾਂ ਅੰਦਰੇ ਕਰ ਕਰਵਾ ਦਿੱਤਾ
ਤੀਰਥ, ਵਰਤ ਤੇ ਕਰਨ ਨਮਾਜ਼ ਰੋਜ਼ਾ ਝੇੜਾ ਗੇੜਾ ਏਹ ਸਭ ਮੁਕਾ ਦਿੱਤਾ
ਛੱਡੇ ਬੇਦ,ਪੁਰਾਨ, ਕੁਰਾਨ ਪੜ੍ਹਨੇ ਨੁਕਤਾ ਮੁਰਸ਼ਦਾਂ ਇੱਕ ਪੜ੍ਹਾ ਦਿੱਤਾ
ਦਰ, ਦਰ ਦਾ ਭਟਕਣਾ ਮਿਟ ਗਿਆ ਇਕ ਦਰ ਤੇ ਲਿਆ ਬੈਠਾ ਦਿੱਤਾ
"ਮੈਂ" "ਤੂੰ" ਤੇ ਔਹ ਗਵਾ ਸਾਰੀ ਤੂੰ "ਮੈਂ", ਮੈਂ ਤੂੰ ਬਣਾ ਦਿੱਤਾ
ਸਿੱਖ, ਤੁਰਕ ਹਿੰਦੂ ਇੱਕ ਜੋਤ ਸਾਂਝੀ ਸਭ ਭਰਮ ਭਰਮਾ ਉਡਾ ਦਿੱਤਾ
ਤਾਣੇ ਪੇਟੇ ਦਾ ਸੂਤ ਦੋ ਤਰਫ਼ ਇੱਕੋ ਇੱਕ ਕੱਪੜਾ ਕਰ ਪਹਿਨਾ ਦਿੱਤਾ
ਇੱਕੋ ਇੱਕ ਹੋ ਰਿਹਾ ਕਰਤਾਰ ਸਿੰਘਾ ਐਨ ਰੱਖਕੇ ਗ਼ੈਨ ਉਠਾ ਦਿੱਤਾ

## ਤੀਸਰੀ ਪੈਂਤੀ ਅੱਖਰੀ

ਊੜਾ—ਉਠ ਹੁਣ ਰਾਤ ਬਤੀਤਹੋਈ ਮਨਾਂ ਗਾਫ਼ਲਾ ਸੁਰਤ ਸੰਭਾਰ ਜਲਦੀ
ਕਾਲੀ ਚਿੜੀ ਪਈ ਉਪਦੇਸ਼ ਕਰਦੀ ਉਠ ਪਾਂਧੀਆ ਹੋਹੁਸ਼ਜਾਰ ਜਲਦੀ
ਕਿਉਂ ਪਿਆ ਹੈਂ ਪੈਰ ਪਸਾਰ ਕਰਕੇ ਬੰਨ੍ਹ ਬਿਸਤ੍ਰਾ ਹੋ ਤੱਯਾਰ ਜਲਦੀ
ਪੈਹਲੇ ਪੂਰਚਲਲੰਘ ਕਰਤਾਰਸਿੰਘਾ ਭੈੜੀਨੀਂਦਦੇ ਤਈਂਵਸਾਰ ਜਲਦੀ

———

ਐੜਾ—ਅੱਖ ਉਘਾੜਕੇ ਦੇਖ ਜਿੰਦੇ ਸਮਾ ਸੁਤਿਆਂ ਪਿਆ ਵਿਹਾਂਵਦਾ ਏ
ਕੰਨ ਲਾਕੇ ਸੁਣ ਆਵਾਜ਼ ਮਿੱਠੀ ਤੈਨੂੰ ਕੁੱਕੜ ਕੀਹ ਸਮਝਾਂਵਦਾ ਏ
ਸਤਿਗੁਰੂ ਤੂੰਹੀ, ਸਤਿਗੁਰੂ ਤੂੰਹੀ ਪੰਛੀ ਵੇਖ ਕੀਹ ਰਮਜ਼ ਸੁਨਾਂਵਦਾ ਏ
ਲੱਗ ਗੁਰਾਂ ਦੀ ਸ਼ਰਨ ਕਰਤਾਰਸਿੰਘਾ ਗੁਰ ਨਾਲ ਕਰਤਾਰ ਮਿਲਾਂਵਦਾ ਏ

———

ਈੜੀ—ਇੱਕੋ ਵਾਰੀ ਦਿਲ ਧੜਕ ਪਿਆ ਡਿੱਠਾ ਖੋਲ੍ਹਕੇ ਜਦੋਂ ਪਸਾਰ ਅੱਖਾਂ
ਨ ਉਹ ਰਾਤ ਨ ਰਾਤ ਦੇ ਸੁਪਨ ਰਹੇ ਡਿੱਠੀ ਅਜਬ ਹੀ ਹੋਰ ਬਹਾਰ ਅੱਖਾਂ
ਸੱਚ ਮੰਨਿਆਂ ਜੋ ਵਿੱਚ ਨੀਂਦ ਦੇ ਸੀ ਨਾਸਵੰਤ ਡਿੱਠਾ ਸੰਸਾਰ ਅੱਖਾਂ
ਹੋਯਾ ਚਿੱਤ ਉਦਾਸ ਕਰਤਾਰ ਸਿੰਘਾ ਹੋ ਬੇਜ਼ਾਰ ਰੋਈਆਂ ਜ਼ਾਰ ਜ਼ਾਰ ਅੱਖਾਂ

———

ਸੱਸਾ—ਸਾਰੀਆਂ ਸੁਸਤੀਆਂ ਦੂਰਹੋਈਆਂਜਦੋਂ ਆਣ ਕਲੇਜੇ ਨੂੰਸੱਟ ਵੱਜੀ
ਪੂਰੇ ਗੁਰਾਂ ਦੀ ਕੰਨ ਆਵਾਜ਼ ਪਈ ਘਟਾ ਫ਼ਿਕ੍ਰ ਦੀ ਸਿਰ ਤੇ ਆਣ ਗੱਜੀ

ਰੰਗ ਬਦਲਕੇ ਦਿਲ ਦਾ ਹੋਰ ਹੋਯਾ ਸ਼ੀਸ਼ੀ ਮੋਹ ਦੀ ਡਿੱਗਦੇ ਸਾਰ ਭੱਜੀ
ਚਿੱਤ ਹੋਯਾ ਚੈਤੰਨ ਕਰਤਾਰਸਿੰਘਾ ਜਿਸ ਵੇਲੇਅਗਜਾਨ ਦੀ ਨੀਂਦ ਤੱਜੀ

----

ਹਾਹਾ—ਹੱਟਕੇ ਹੋਰਨਾਂ ਪਾਸਿਆਂ ਤੋਂ ਅੰਦਰ ਆਪਣੇ ਹੀ ਜਦੋਂ ਝਾਤ ਮਾਰੀ
ਦੂਰ ਹੋਈ ਬਿਆਜ ਦੀਆਸ ਮੂਲੋਂ ਡਿੱਠੀ ਪੱਲਿਓਂ ਭੀਗਈ ਰਾਸ ਸਾਰੀ
ਪੂੰਜੀ ਬਾਨੀਏਂ ਵਾਂਗ ਗਵਾ ਕਰਕੇ ਬੈਠਾ ਹੋ ਖ਼ਾਲੀ ਬਾਜ਼ੀ ਗਈ ਹਾਰੀ
ਚਿੜੀਆਂ ਚੁਗਿਆਖੇਤਕਰਤਾਰ ਸਿੰਘਾਵੇਲਾਬੀਤਗਿਆ ਚਿੰਤਾ ਪਈ ਭਾਰੀ

----

ਕੱਕਾ—ਕੀਤੀਆਂ ਜੋ ਸੰਸਾਰ ਅੰਦਰ ਗਾਫ਼ਲ ਹੋਕੇ ਮੰਦੀਆਂ ਕਰਨੀਆਂ ਜੀ
ਬੀਜ ਬੀਜਿਆ ਆਪਣਾ ਆਪ ਖਾਣਾ ਪੈਣਵਿਚਦ੍ਰਗਾਹ ਦੇਭਰਨੀਆਂ ਜੀ
ਇੱਕ ਦਿਨ ਤ੍ਹਾਂਹਰਨਦੀ ਮੌਤਆਸੀਜਿਸਨਿੱਤ ਅੰਗੂਰੀਆਂ ਚਰਨੀਆਂ ਜੀ
ਜੇਹੀਆਂਕੀਤੀਆਂਹੈਨਕਰਤਾਰਸਿੰਘਾਇੱਕਦਿਨਓਹਪੈਣੀਆਂਜਰਨੀਆਂ ਜੀ

----

ਖੱਖਾ—ਖਰਾ ਸੌਦਾ ਕਰਨਾ ਭੁੱਲ ਗਈ ਕੀਤਾ ਸਾਰਾ ਹੀ ਮੰਦਾਬਪਾਰ ਜਿੰਦੇ
ਭਾਰ ਅਗਲਾ ਤੋੜ ਦਾ ਧੌਣ ਪਿਆ ਤੂੰ ਚੁੱਕ ਰਹੀ ਹੋਰ ਭਾਰ ਜਿੰਦੇ
ਜਨਮ, ਮਰਨ ਦਾ ਦੇ ਦਰਯਾ ਠਾਠਾਂ ਔਖਾ ਹੋਵੇਗਾ ਜਾਵਣਾ ਪਾਰ ਜਿੰਦੇ
ਬਿਨ੍ਹਾਂ ਪੂਰੇ ਮਲਾਹ ਕਰਤਾਰ ਸਿੰਘਾ ਡੁੱਬ ਮਰੇਂਗੀ ਤੂੰ ਵਿਚਾਰ ਜਿੰਦੇ

----

ਗੱਗਾ—ਗਈ ਨ ਮਨ ਦੀ ਭੈੜ ਵਾਦੀ ਹੈ ਬਿਰਥਾ ਉਮਰ ਬਤੀਤ ਹੋਈ
ਮੁੱਕੀ ਭਟਕਣਾ ਦਰ ਬਿਦਰ ਦੀ ਨ ਭੈੜੀ ਹਿਰਸ ਦੀ ਅਗ ਨ ਸੀਤ ਹੋਈ
ਲੱਖਾਂ ਸੁਣੇ ਗਿਆਨ ਧਿਆਨ ਸਦਾ ਮਨ ਭੈੜੇ ਨੂੰ ਨਹੀਂ ਪ੍ਰਤੀਤ ਹੋਈ
ਹੋਈ ਹਾਰ ਦੀ ਸ਼ਕਲਕਰਤਾਰਸਿੰਘਾ ਨਹੀਂਜਾਪਦੀ ਬਾਜੀਦੀ ਜੀਤ ਹੋਈ

----

ਘੱਘਾ—ਘੜੀਘੜੀ ਘੜਜਾਲਆਖੇਤੇਰੀ ਬੰਦਿਆ ਉਮਰਪਈ ਘੱਟਦੀ ਏ
ਆਰੀ ਸਮੇਂ ਦੇ ਫੇਰ ਦੀ ਚਲ ਰਹੀ ਡਾਲ ਆਸਾਂ ਉਮੈਦਾਂ ਦੇ ਕੱਟਦੀ ਏ
ਮੌਤ ਫੜ ਤਕਦੀਰ ਦਾ ਛੱਜ ਹੱਥੀਂ ਸਵਾਸਾਂ ਰੂਪ ਦਾਣੇ ਪਈ ਛੱਟਦੀ ਏ
ਸੁੱਤਾ ਹੋ ਬੇ ਫ਼ਿਕਰ ਕਰਤਾਰ ਸਿੰਘਾ ਮਿਰਗ ਚਰੀ ਜਾਂਦੇ ਖੇਤੀ ਜੱਟ ਦੀ ਏ

----

ਙੰਙਾ—ਆਖਦਾ ਗਈ ਸੋ ਗਈ ਐਵੇਂ ਹੁਣਅੱਗੋਂ ਹੀ ਕਰ ਸੰਭਾਲ ਬੰਦੇ
ਦੁੱਧ ਡੁਲ੍ਹਗਏਨੂੰਹੁਣਝੁਰਨਾਹੀਂ ਹੱਥਨਹੀਂ ਆਉਣਾ ਕਰ ਖ਼ਿਆਲ ਬੰਦੇ
ਜੇ ਚਾਹੇਂ ਤੇ ਅਜੇ ਭੀ ਬਹੁਤ ਵੇਲਾ ਪਿਆ ਵਿੱਚ ਦਲੀਲਾਂ ਨ ਟਾਲ ਬੰਦੇ
ਟਿੰਡਾਂ ਬੰਨ੍ਹਦਿਆਂਸਿਰਫ਼ ਕਰਤਾਰਸਿੰਘਾ ਵਾਰੀਆਪਣੀਦਿਹ ਨ ਗਾਲ ਬੰਦੇ

---

ਚੱਚਾ—ਚਹੁੰਕੂ ਦਿਨਾਂ ਦਾ ਜੱਗ ਮੇੱਲਾ ਕਿਉਂ ਬੰਦਿਆ ਹੋ ਮਗ਼ਰੂਰ ਰਿਹਾ
ਭੌਰ ਉੱਡ ਗਏ ਨਾਲੇ ਜੋਬਨਾ ਲੈ ਦਿਨੋਂ ਦਿਨ ਚਿਹਰਾ ਹੋਇ ਭੂਰ ਰਿਹਾ
ਹੋਰ ਖਾ ਅੰਗੂਰੀਆਂ ਦੁੰਬਿਆ ਲੈ ਖੜਾ ਕਾਲ ਕਸਾਈ ਹੈ ਘੂਰ ਰਿਹਾ
ਅੱਗਾ ਨੇੜੇ ਆ ਗਿਆ ਕਰਤਾਰ ਸਿੰਘਾ ਵੇਖਪਿੱਛਾਤੇਰਾ ਕਿੱਡੀ ਦੂਰ ਰਿਹਾ

---

ਛੱਛਾ—ਛੁੱਟਿਆ ਤੀਰ ਤਕਦੀਰ ਦਾ ਜਾਂ ਫੇਰਉਸਨੇਕਿਸੇਤੋਂ ਰੁਕਣਾ ਨਹੀਂ
ਪੰਡਾਂ ਬੰਨ੍ਹਕੇ ਕੱਠੀਆਂ ਕਰੀ ਜਾਵੇਂ ਭਾਰ ਕਿਸੇ ਵੰਡਾਕੇ ਚੁੱਕਣਾ ਨਹੀਂ
ਪੁੱਤਾਂ ਧੀਆਂ ਕੁਟੰਬੀਆਂ ਸਾਕਦਾਰਾਂ ਔਖੀ ਬਣੀ ਵੇਲੇ ਨੇੜੇ ਢੁੱਕਣਾ ਨਹੀਂ
ਖੁੰਝੇਂ ਹੁਣ ਜੇ ਮੂੜ੍ਹ ਕਰਤਾਰਸਿੰਘਾ ਪਿਆ ਗੇੜ ਚੌਰਾਸੀ ਦਾ ਮੁੱਕਣਾ ਨਹੀਂ

---

ਜੱਜਾ—ਜਦੋਂ ਜੁਦਾਈਆਂ ਪੈਣੀਆਂ ਨੇਇਕ ਪੈਰ ਨ ਕਿਸੇਨੇ ਸਾਥ ਕਰਨਾ
ਜਿਨ੍ਹਾਂ ਨਾਲ ਪਿਆਰ ਵਿਹਾਰ ਤੇਰਾ ਜਿੰਦੇ ਉਨ੍ਹਾਂਪਾਸੋਂ ਕੁਝਨਹੀਂ ਸਰਨਾ
ਏਹਨਾਂ ਸੱਜਣਾਂ ਮਿੱਤ੍ਰਾਂ ਵੇਂਹਦਿਆਂਹੀ ਫੜਤੈਨੂੰ ਅਕੱਲਿਆਂ ਬੰਨ੍ਹ ਖੜਨਾ
ਕੀਹਅੱਗੇ ਦਾ ਪਤਾ ਕਰਤਾਰ ਸਿੰਘਾਜਿੰਦੇ ਕਿੰਨਾ ਕੂ ਪਏਗਾ ਦੁੱਖ ਜਰਨਾ

---

ਝੱਝਾ—ਝੱਲਣੇ ਪੈਣਗੇ ਦੁੱਖ ਵੱਡੇ ਜਿੰਦੇ ਸਫ਼ਰ ਲੱਮਾ ਜਦੋਂ ਪਏਗਾ ਨੀ
ਬੱਝੀ ਇਕ ਇਕੱਲੜੀ ਜਾਏਂਗੀ ਤੂੰ ਤੇਰੀ ਸਾਰ ਨ ਕੋਈ ਭੀ ਲਏਗਾ ਨੀ
ਪੱਲੇ ਹੋਊਗਾ ਜੇਕਰ ਖਾ ਬੈਠੀਂ ਕੋਈ ਮੰਗਿਆਂ ਮੂਲ ਨ ਦਏਗਾ ਨੀ
ਪਤਾ ਨਿੱਬੜੇ ਕੀਹ ਕਰਤਾਰਸਿੰਘਾ ਸੱਚਾਸਾਹਿਬ ਹਿਸਾਬ ਜਾਂ ਲਏਗਾ ਨੀ

---

ਞੰਞਾ—ਆਖਦਾ ਜਾਣਦਾ ਬੁੱਝਦਾ ਤੂੰ ਮਨਾ ਫੇਰ ਖੱਤੇ ਵਿੱਚ ਢੈ ਰਿਹਾ ਹੈਂ
ਕਿਹੜੇ ਐਬ ਸਵਾਬ ਤੂੰ ਨਹੀਂ ਸੁਣੇਂ ਅੰਨ੍ਹਾ ਹੋ ਪੀ ਖ਼ੁਦੀ ਦੀ ਮੈ ਰਿਹਾ ਹੈਂ
ਜੁਗਾਂ ਤੀਕ ਏਹ ਦੁੱਖ ਨ ਮੁੱਕਣੇਂਨੇ ਜਿਹੜੇ ਮਜ਼ੇ ਜਵਾਨੀਦੇ ਲੈ ਰਿਹਾ ਹੈਂ

ਤੈਨੂੰ ਕੌਣ ਬਚਾਇ ਕਰਤਾਰ ਸਿੰਘਾ ਤੂੰ ਆਪ ਦੁੱਖਾਂ ਵਿੱਚ ਪੈ ਰਿਹਾ ਹੈਂ

----

ਟੈਂਕਾ—ਟੁੱਟਣੀ ਪੀਂਘਅਧਵਾਟਿਓਂਈ ਉੱਚੀ ਵਿੱਚਹੁਲਾਰੇਦੇ ਚੜ੍ਹੀ ਤੇਰੀ
ਭੁੱਲ ਜਾਵਣੇ ਸਾਰੇ ਕਲੋਲ ਤੈਨੂੰ ਜਦੋਂ ਮੌਤ ਨੇ ਧੌਣ ਆ ਫੜੀ ਤੇਰੀ
ਅੱਜ ਹੁੰਦੀਆਂ ਹੈਨ ਸਲਾਮਾਂ ਤੈਨੂੰ ਫੇਰ ਤੱਕਣੀ ਨਹੀਂ ਕਿਸੇ ਮੜ੍ਹੀ ਤੇਰੀ
ਰੁਲ ਜਾਵਣੀ ਖ਼ਾਕ ਕਰਤਾਰ ਸਿੰਘਾ ਟੈਂਸ ਟੂੰਸ ਸਾਰੀ ਵਿੱਚ ਘੜੀ ਤੇਰੀ

----

ਠੱਠਾ—ਠੋਕਰਾਂ ਲੱਗੀਆਂ ਬਹੁਤ ਜਿੰਦੇ ਮਨ ਚੰਦਰੇ ਨੂੰ ਸਮਝ ਆਈ ਨਾਹੀਂ
ਫਿਰੇਂ ਅਜੇ ਭੀ ਭਟਕਦਾ ਕਾਗ ਵਾਂਗੂੰ ਬੇ ਸਬਰੀ ਦਿਲੋਂ ਗਵਾਈ ਨਾਹੀਂ
ਜੋਬਨ ਹਾਰਿਆ ਚਿੱਤ ਨ ਹਾਰਿਆਏ ਕੁੱਤੀ ਵਾਸ਼ਨਾ ਬੰਨ੍ਹ ਬੈਠਾਈ ਨਾਹੀਂ
ਸਭ ਖਾਣ ਦੇ ਮਿੱਤ੍ਰ ਕਰਤਾਰ ਸਿੰਘਾ ਅੰਤ ਵੇਲੇ ਦਾ ਕੋਈ ਸਹਾਈ ਨਾਹੀਂ

----

ਡੱਡਾ—ਡੋਰ ਹੁਣ ਆ ਗਈ ਟੁੱਟਣੇ ਤੇ ਕਦਤੱਕਗੁੱਡੀਉੱਚ ਚੜ੍ਹੀ ਰਹਿਗੀ
ਝੋਲਾ ਹਵਾ ਦਾ ਤੋੜ ਕੇ ਲੈ ਜਾਸੀ ਡੋਰ ਕਿਸੇਤਰ੍ਹਾਂ ਨਹੀਂ ਫੜੀ ਰਹਿਗੀ
ਏਹ ਪੱਟੀਆਂ ਰੁਲਣੀਆਂ ਖ਼ਾਕਅੰਦਰਲੱਗੀ ਸਦਾ ਸੰਧੂਰ ਨ ਧੜੀ ਰਹਿਗੀ
ਉੱਡ ਜਾਏਗਾ ਭੌਰ ਕਰਤਾਰਸਿੰਘਾ ਥਾਂ ਇਸ ਗੁਲਜ਼ਾਰ ਦੇ ਝੜੀ ਰਹਿਗੀ

----

ਢੱਢਾ—ਢੂੰਡਕੇ ਦੇਖਿਆ ਜੱਗ ਅੰਦਰ ਏਥੇ ਬੈਠ ਨ ਰਿਹਾ ਹੈ ਨਿੱਤ ਕੋਈ
ਵੇਲੇ ਸੁਖਾਂ ਦੇ ਸਾਰੇ ਹੀ ਯਾਰ ਸੱਜਣ ਵਿੱਚ ਦੁਖਾਂ ਦੇ ਬਣੇ ਨ ਮਿੱਤ ਕੋਈ
ਖਾ, ਪੀਕੇ ਸਭੇ ਹੋ ਜਾਣ ਲਾਂਭੇ ਔਖੀ ਬਣੇ ਵੰਡਾਇ ਨ ਹਿੱਤ ਕੋਈ
ਖਾ ਠੋਕਰਾਂ ਨਿੱਤ ਕਰਤਾਰ ਸਿੰਘਾ ਜਿੰਦੇ ਫੇਰ ਭੀ ਰੱਖੇਂ ਨ ਚਿੱਤ ਕੋਈ

----

ਣਾਣਾ—ਆਖਦਾ ਨਹੀਂ ਵਿਚਾਰ ਤੈਨੂੰ ਜਿੰਦੇ ਅੰਤ ਦਾ ਨ ਕੋਈ ਯਾਰ ਤੇਰਾ
ਭੈਣ ਭਾਈ ਸੱਭੇ ਏਥੇ ਮਤਲਬਾਂ ਦੇ ਐਵੇਂ ਨਹੀਂ ਕੋਈ ਵਫਾਦਾਰ ਤੇਰਾ
ਜਿਨ੍ਹਾਂ ਵਾਸਤੇ ਪਾਪ ਕਮਾਵੰਦਾ ਹੈਂ ਬੇੜਾ ਨਹੀਂ ਕਰਨਾ ਕਿਸੇ ਪਾਰ ਤੇਰਾ
ਨੇਕ ਅਮਲ ਦੇ ਬਿਨ੍ਹਾਂ ਕਰਤਾਰ ਸਿੰਘਾਕਿਸੇ ਨਹੀਂ ਵੰਡਾਵਣਾ ਭਾਰ ਤੇਰਾ

----

ਤੱਤਾ—ਤਾਰ ਸੁਆਸਾਂ ਦੀ ਟੁੱਟ ਜਾਣੀ ਫੇਰ ਵੱਜਣਾ ਨਹੀਂ ਰਬਾਬ ਜਿੰਦੇ

ਪੱਤਾ, ਪੱਤਾ ਹੋਕੇ ਉੱਡ ਜਾਵਣਾ ਏਂ ਟੁੱਟ ਟਾਹਣੀਓਂ ਫੁੱਲ ਗੁਲਾਬ ਜਿੰਦੇ
ਜਿਸ ਦਿਹ ਦਾ ਮਾਨ ਮਗ਼ਰੂਰ ਤੈਨੂੰ ਹੋਣੀ ਖ਼ਾਕ ਦੇ ਵਿੱਚ ਖ਼ਰਾਬ ਜਿੰਦੇ
ਸੁੰਵੀ ਰਹੇ ਗੁਲਜ਼ਾਰ ਕਰਤਾਰ ਸਿੰਘਾ ਉੱਡ ਜਾਇਗਾ ਭੌਰ ਸ਼ਤਾਬ ਜਿੰਦੇ

---

ਥੱਥਾ—ਥੱਕਿਆ ਅਜੇ ਨ ਮਨ ਭੈੜਾ ਥੱਕ ਗਿਆ ਹੈ ਕੁੱਲ ਸਰੀਰ ਜਿੰਦੇ
ਪੈਰ ਥਿੜਕਦੇ ਕੰਬਦੇ ਹੱਥ ਪਏ ਸੰਘ ਰੁਕਿਆ ਤੇ ਅੱਖੀਂ ਨੀਰ ਜਿੰਦੇ
ਕੀਤੇ ਵਕਤ ਜਵਾਨੀ ਦੇ ਕੰਮ ਭੈੜੇ ਹੁਣ ਪੈਣਗੇ ਗਲ ਜ਼ੰਜੀਰ ਜਿੰਦੇ
ਸਾਥੀ ਛੱਡ ਗਏ ਸਾਥ ਕਰਤਾਰ ਸਿੰਘਾ ਦੁੱਖ ਭੋਗਣੇਂ ਤੂੰਹੇਂ ਅਖ਼ੀਰ ਜਿੰਦੇ

---

ਦੱਦਾ—ਦੂਰ ਦਾ ਪੈਣਾ ਹੈਪੰਧ ਤੈਨੂੰ ਸਿਰਫ਼ ਇਕ ਅਕੱਲਿਆਂਜਾਵਣਾ ਏਂ
ਠੰਢਾ ਜਲ ਨ ਓਥੇ ਹੈ ਹਵਾ ਠੰਢੀ ਪੱਕਾ ਭੋਜਨ ਹੱਥ ਨ ਆਵਣਾ ਏਂ
ਓਥੇ ਲੇਫ਼ ਨਿਹਾਲੀਆਂ ਮਿਲਣੀਆਂ ਨ ਅੰਧਘੋਰ ਤੇ ਖਰਾ ਡਰਾਵਣਾ ਏਂ
ਪੰਧ ਬਿਖੜਾ ਬਹੁਤ ਕਰਤਾਰ ਸਿੰਘਾ ਦੁੱਖ ਪਿਆ ਜਿੰਦੇ ਪਛਤਾਵਣਾ ਏਂ

---

ਧੱਧਾ—ਧੰਦਿਆਂ ਦੇ ਵਿੱਚ ਉਮਰ ਬੀਤੀ ਕੁਝ ਕਰ ਨ ਲਿਆ ਸਾਮਾਨ ਜਿੰਦੇ
ਚਾਰ ਕੋਸ ਦੇ ਸਫ਼ਰ ਦਾ ਫ਼ਿਕਰ ਬਹੁਤਾ ਖਾਣਪੀਣਦੀਚਿੰਤਮਹਾਨ ਜਿੰਦੇ
ਲੰਮੇ ਸਫ਼ਰ ਦਾ ਕੁਝ ਨ ਫ਼ਿਕਰ ਤੈਨੂੰ ਹੋਈ ਵਿਸ਼ਿਆਂਵਿਚ ਗ਼ਲਤਾਨ ਜਿੰਦੇ
ਹੀੱਲਾ ਕਰਕੁਝ ਉੱਠਕਰਤਾਰਸਿੰਘਾਕਿਉਂਸੁੱਤੀ ਹੈਂ ਲੰਮੀਆਂ ਤਾਨ ਜਿੰਦੇ

---

ਨੰਨਾ—ਨਦੀਦੇਕੰਢੜੇਰੁਖ ਜਿੰਦੇ ਅੱਜ ਕੱਲ ਉਸ ਢਾਯਾ ਕਿ ਢਾਯਾ ਈ ਏ
ਗੋਦਡੈਣ ਦੀ ਬਾਲਕ ਦੇ ਦਿੱਤਾ ਕੱਢ ਕਾਲਜਾ ਖਾਯਾ ਕਿ ਖਾਯਾ ਈ ਏ
ਪਾਸ ਸ਼ੇਰ ਦੇ ਬੱਕਰਾ ਬੰਨ੍ਹ ਦਿੱਤਾ ਓਸ ਮਾਰ ਮੁਕਾਯਾ ਮੁਕਾਯਾ ਈ ਏ
ਤੇਰੇ ਸਿਰ ਉੱਤੇ ਕਰਤਾਰ ਸਿੰਘਾ ਕਾਲ ਅਜ ਕਲਆਯਾਕਿਆਯਾ ਈ ਏ

---

ਪੱਪਾ—ਪਏਗਾ ਮੌਤ ਦਾ ਬਾਜ ਤੈਨੂੰ ਭੁੱਲ ਜਾਣਗੇ ਸਭ ਕਲੋਲ ਜਿੰਦੇ
ਸਭਮਸਤੀਆਂ ਖਸਤੀਆਂਭੁੱਲਜਾਸਨ ਜਦੋਂਝਪਟਿਆਆਣ ਅਭੋਲ ਜਿੰਦੇ
ਆਖੀ ਕਿਸੇ ਦੀ ਅੱਜ ਨ ਕੰਨ ਧਰੇਂ ਵੱਜ ਆਰਫ਼ਾਂ ਦੇ ਰਹੇ ਢੋਲ ਜਿੰਦੇ
ਪਿੱਠ ਲਗਣੀ ਤੇਰੀ ਕਰਤਾਰ ਸਿੰਘਾ ਜਦੋਂ ਮੌਤ ਦਾ ਪਏਗਾ ਘੋਲ ਜਿੰਦੇ

ਫੱਫਾ—ਫ਼ੌਜ ਜਾਂ ਜਮਾਂ ਦੀ ਚੜ੍ਹ ਆਈ ਆ ਵੜੇਗੀ ਭੰਨ ਕੇ ਕੋਟ ਤਾਈਂ
ਪਤਾ ਲਗੇਗਾ ਤਦੋਂਹੀ ਕੀਤੀਆਂ ਦਾ ਜਮ ਫੜਨਗੇ ਜਦੋਂ ਆ ਝੋਟ ਤਾਈਂ
ਹੱਡਾਂ ਤਈਂ ਕੁੜਕਾਕੇ ਜਿੰਦ ਕੱਢਣ ਮੱਛੀਵਾਂਗ ਤੜਫੇਂ ਖਾਕੇ ਚੋਟ ਤਾਈਂ
ਘਰ ਵੱਸਦੇ ਵਿਚੋਂ ਕਰਤਾਰ ਸਿੰਘਾ ਬੰਨ੍ਹ ਲੈ ਜਾਵਣ ਨੰਗੇ ਬੋਟ ਤਾਈਂ

———

ਬੱਬਾ—ਬੁਰੀ ਤਰ੍ਹਾਂ ਫੜ ਲੈ ਜਾਸਨ ਮੂਲ ਭਾਈ ਭਰਾ ਛੁਡਾਊ ਕੋਈ ਨ
ਜੋ ਬਣੇਗੀ ਕੱਟਣੀ ਪਊ ਸਿਰ ਤੇ ਧੀ ਪੁਤ ਤੇ ਨਾਰ ਵੰਡਾਊ ਕੋਈ ਨ
ਉਲਟ ਦੇਣ ਗਵਾਹਗ੍ਰਾਹੀਆਂ ਜਾਂ ਤਾਂ ਸਬੂਤਸਫ਼ਾਈ ਦਾ ਆਊ ਕੋਈ ਨ
ਬੱਧਾਪਿਆ ਪਛਤਾਈਂ ਕਰਤਾਰਸਿੰਘਾ ਮੁੜਦਰਦੀ ਮੂੰਹਦਿਖਾਊ ਕੋਈ ਨ

———

ਭੱਭਾ—ਭੌਰ ਗਏ ਉੱਡ ਦੇਖ ਸਾਰੇ ਚਿੱਟੇ ਬਗਲਿਆਂ ਨੇਲਾਯਾ ਆਣ ਡੇਰਾ
ਕੰਨੀ ਸੁਣੀਂਦਾ ਨ ਅੱਖੀਂਚੀਂਘਵੱਗੇ ਪੈਰ ਥਿੜਕਦੇ ਜਮਾਂ ਨੇ ਪਾਯਾ ਘੇਰਾ
ਸੰਘ ਰੁਕਿਆ ਸੁੱਕਿਆਜਿਸਮ ਸਾਰਾ ਨਹੀਂ ਮੁੱਕਿਆ ਹਿਰਸਦਾ ਅਜੇ ਝੇੜਾ
ਗੇੜਾ ਮੌਤ ਦਾ ਆਯਾ ਕਰਤਾਰ ਸਿੰਘਾ ਪਤਾ,ਹੋਇਗਾ ਕੀਹ ਹਵਾਲ ਤੇਰਾ

———

ਮੱਮਾ—ਮੌਤਦਾ ਵੱਜ ਨਗਾਰਾ ਰਿਹਾ ਜਿੰਦੇ ਹੁਣ ਨ ਬੇ ਪਰਵਾਹੀਆਂ ਕਰ
ਸਾਰੀ ਉਮਰ ਬੀਤੀ ਘੱਟਾ ਛਾਣਦੇਹੀ ਹੁਣ ਅੰਦਰੋਂ ਬੈਠ ਸਫ਼ਾਈਆਂ ਕਰ
ਆ ਗਏ ਵਾਰੰਟ ਨੇ ਪੇਸ਼ੀਆਂ ਦੇ ਤਿਆਰ ਭੁਗਤਣੇ ਲਈਗਵਾਹੀਆਂ ਕਰ
ਮੰਨ ਲੈ ਕਸੂਰ ਕਰਤਾਰ ਸਿੰਘਾ ਦੇਊ ਰੱਬ ਸੱਚਾ ਨਰਮਾਈਆਂ ਕਰ

———

ਯੱਯਾ—ਯਾ ਰੱਬਾ ਸਾਡੇ ਵੱਲ ਐਬਾਂ ਮੇਹਰ ਕਰਕੇ ਨਜ਼ਰ ਤੂੰ ਪਾਈਂ ਨਾਹੀਂ
ਲੇਖਾਕਰੇਂਤੇਸਾਡਾਠਿਕਾਣਾਕਿਹੜਾ ਸਾਨੂੰਵਿੱਚ ਹਿਸਾਬ ਲਿਆਈਂ ਨਾਹੀਂ
ਬਖ਼ਸ਼ੀਂ ਆਪਣੇਵੱਲੋਂਤੂੰਰਹਿਮਕਰਕੇਲੇਖਾਅਪਲਦਾ ਖੋਲ੍ਹਦਿਖਾਈਂ ਨਾਹੀਂ
ਅਸੀਂ ਤੋਬਾ ਕਰਦੇ ਕਰਤਾਰ ਸਿੰਘਾ ਅੱਗ ਦੋਜ਼ਖ਼ਾਂ ਵਿਚਜਲਾਈਂ ਨਾਹੀਂ

———

ਰਾਰਾ—ਰੋਣ ਆਉਂਦਾ ਹੁਣ ਦੇਖਕਰਕੇ ਜਦੋਂਮਾਰਦਾ ਆਪਣੇਝਾਤ ਅੰਦਰ
ਮੌਹਰਾ ਚੱਖਦਾ ਰਿਹਾਹਾਂ ਉਮਰਸਾਰੀ ਪਿਆ ਰਿਹਾਹੈ ਆਬਹੱਯਾਤ ਅੰਦਰ

ਜਦੋਂ ਫੋਲ ਹਿਸਾਬ ਕਿਤਾਬ ਵੇਖਾਂ ਕੀਤੇ ਐਬ ਦਿੱਸਨ ਦਿਨਰਾਤ ਅੰਦਰ
ਹੀ'ਲਾਕਰਾਂਕੀਹੁਣ ਕਰਤਾਰਸਿੰਘਾ ਝੂਠਾ ਆਪ ਹੀ ਹਾਂ ਹਰ ਬਾਤ ਅੰਦਰ

---

ਲੱਲਾ—ਲੁਕਛਿਪਕੇ ਜਿਹੜੇਅਮਲਕੀਤੇ ਹੋਣੇਅੰਤਨੂੰ ਸਾਰੇਹੀ ਜ਼ਾਹਰ ਜਿੰਦੇ
ਪੱਲੇ ਨੇਕੀਆਂ ਦੀ ਕੁਝ ਰਾਸ ਨਾਹੀਂ ਐਬ ਦਿੱਸਦੇ ਬੇ-ਸ਼ੁਮਾਰ ਜਿੰਦੇ
ਰਾਤ ਦਿਨੇ ਭਾਰੀ ਫ਼ਿਕਰ ਲੱਗ ਰਿਹਾ,ਰਿਹਾ ਆਪਣਾ ਡਰ ਹੀਮਾਰ ਜਿੰਦੇ
ਤੋਬਾ ਅਜੇ ਭੀ ਕਰ ਕਰਤਾਰ ਸਿੰਘਾ ਰੱਬ ਬਖ਼ਸ਼ਦੇਊ ਬਖ਼ਸ਼ਣਹਾਰ ਜਿੰਦੇ

---

ਵੱਵਾ—ਵੱਤ ਨ ਆਉਣਾ ਫੇਰ ਏਥੇ ਇਹ ਤਾਂ ਛੱਡਣੇ ਮਹਿਲ ਮੁਨਾਰ ਜਿੰਦੇ
ਬਾਦਸ਼ਾਹ ਅਮੀਰ ਕੰਗਾਲ ਸਾਰੇ ਵਾਰੋ ਵਾਰ ਲੈਣੇ ਮੌਤ ਮਾਰ ਜਿੰਦੇ
ਕੁਝ ਛਡ ਜਾਈਏ ਕੁਝ ਖਾ ਜਾਈਏਆਉਣਾਮਿਲੇ ਜੇ ਦੂਸਰੀ ਵਾਰ ਜਿੰਦੇ
ਹਿਰਸ ਦੁਨੀਆਂ ਵਿਚ ਕਰਤਾਰ ਸਿੰਘਾ ਲੱਗ ਹੋ ਨ ਪਈ ਖ਼ਵਾਰ ਜਿੰਦੇ

---

ੜਾੜਾ—ਰਾੜ ਤੇਰੀ ਮਿੱਟ ਜਾਇ ਸਾਰੀ ਏਸਮਨ ਨੂੰਪਕੜ ਠਹਿਰਾਇਂ ਜਦੋਂ
ਕੀਤੇ ਪਾਪ ਤੇਰੇ ਸਾਰੇ ਭਸਮ ਹੋਵਨ ਗੁਰੂ ਗਜਾਨਦੀ ਅੱਗ ਜਲਾਇਂ ਜਦੋਂ
ਰੱਬ ਬਖ਼ਸ਼ ਦੇਊ ਵੱਡੀ ਮੇਹਰ ਕਰਕੇ ਆਜਜ਼ ਹੋ ਕਸੂਰ ਬਖ਼ਸ਼ਾਇਂ ਜਦੋਂ
ਠੰਢ ਪੈ ਜਾਊ ਕਰਤਾਰ ਸਿੰਘਾ ਅੰਤਰ ਗਤ ਤੀਰਥ ਵਿੱਚ ਨ੍ਹਾਇਂ ਜਦੋਂ

---

## ਫੁਟਕਲ ਬੈਂਤ

ਬਾਝ ਮੁਰਸ਼ਦਾਂ ਰਾਹ ਨਾ ਹੱਥ ਆਵੇ ਸਭ ਬਰਕਤਾਂ ਗੁਰਾਂ ਦੇ ਘਰ ਭਾਈ
ਦੀਵੇ ਬਿਨ੍ਹਾਂ ਮਕਾਨ ਜਿਉਂ ਹੈ ਸੁੰਞਾਂ ਗੁਰੂ ਗਜਾਨਬਿਨ੍ਹਾਂ ਤਿਵੇਂ ਨਰ ਭਾਈ
ਗੁਰਾਂ ਬਾਝ ਨ ਰੱਬ ਦੀ ਪ੍ਰਾਪਤੀ ਹੈ ਜਪ ਤਪ ਲੱਖਾਂ ਭਾਵੇਂ ਕਰ ਭਾਈ
ਬੇ-ਗੁਰਾਇਨਸਾਨ ਕਰਤਾਰ ਸਿੰਘਾ ਦੁੰਬ ਕੰਨ ਬਿਨ੍ਹਾਂ ਅਸਲ ਖ਼ਰ ਭਾਈ

---

ਗੁੱਝੇ ਭੇਤ ਸਭ ਦੱਸਦਾ ਗੁਰੂ ਸੱਚਾ ਬੋਲ ਮੁਰਸ਼ਦਾਂ ਦਾ ਵੱਡੇ ਮੁੱਲ ਦਾ ਏ
ਅਸਲ ਨੁਕਤਾ ਉਸਨੂੰ ਹੱਥ ਆਉਂਦਾ ਸੱਚੇ ਗੁਰਾਂ ਦੇ ਬੂਹੇ ਜੋ ਰੁੱਲਦਾ ਏ
ਵਾਂਗ ਪਾਰਸ ਗੁਰਾਂ ਦੇ ਚਰਨ ਛੋਹਕੇ ਲੋਹਾਨਾਲ ਸਵਰਨ ਦੇ ਤੁੱਲਦਾ ਏ
ਰੱਬ ਮੇਲਦੇ ਗੁਰ ਕਰਤਾਰ ਸਿੰਘਾ ਕੁੰਜੀ ਨਾਲ ਜਿੰਦਾ ਜਿਵੇਂ ਖੁੱਲ੍ਹਦਾ ਏ

ਜਪ ਤਪ ਤੇ ਜੋਧ ਕਮਾਇ ਭਾਵੇਂ ਗੁਰੂ ਬਿਨ੍ਹਾਂ ਨ ਮੂਲ ਉਧਾਰ ਹੋਵੇ
ਰੱਖੇ ਵਰਤ ਰੋਜ਼ੇ ਕਰੇ ਹੱਜ ਭਾਵੇਂ ਏਸ ਜੀਵ ਦਾ ਨਹੀਂ ਛੁਟਕਾਰ ਹੋਵੇ
ਬਿਨਾਂ ਪਾਣੀਓਂ ਜਿਵੇਂ ਨ ਬੀਜ ਉੱਗੇ ਬੇੜਾ ਜਿਵੇਂ ਮਲਾਹ ਨ ਪਾਰ ਹੋਵੇ
ਜਿਵੇਂ ਪਿਉਂਦ ਦੇ ਬਿਨ੍ਹਾਂਕਰਤਾਰਸਿੰਘਾਜਲਦਦ੍ਰੱਖਤਨਾਹੀਂ ਫਲਦਾਰ ਹੋਵੇ

---

ਪੜ੍ਹ ਵੇਦ ਪੁਰਾਨ ਕੁਰਾਨ ਡਿੱਠੇ ਸਬਰ ਦਿਲ ਨੂੰ ਮੂਲ ਨ ਆਯਾ ਜੀ
ਪੂਜ ਠਾਕਰਾਂ ਨੂੰ ਨਾਕਰ ਮੰਨਿਆਂ ਨ ਅੱਲਾ ਮਸਜਦੇ ਜਾ ਨ ਪਾਯਾ ਜੀ
ਫਸਿਆ ਮਾਲਾਦੇ ਮਣਕਿਆਂ ਵਿੱਚ ਭੀ ਨ ਬਾਂਗਾਂ ਦੇ ਭੀ ਸਿਰ ਖਪਾਯਾ ਜੀ
ਪੂਰੇ ਸਤਿਗੁਰਾਂ ਨੇ ਕਰਤਾਰ ਸਿੰਘਾ ਇੱਕ ਨੁਕਤੇ ਵਿੱਚ ਦਿਖਾਯਾ ਜੀ

---

ਜਿਨ੍ਹੰ ਜੰਗਲਾਂ , ਵਿੱਚ ਫ਼ਰੀਦ ਢੂੰਡੇ ਰੋਟੀ ਕਾਠ ਦੀ ਪੇਟ ਤੇ ਬੰਨ੍ਹ ਕਰਕੇ
ਗੋਪੀ ਚੰਦ ਨੇ ਕੰਨ ਪੜਾਇ ਜਾਕੇ ਮਾਉਂ ਆਪਣੀਦਾਕਹਿਣਾ ਮੰਨ ਕਰਕੇ
ਰਾਜੇ ਭਰਥਰੀ ਜਹੇ ਫ਼ਕੀਰ ਹੋਏ ਏਸ ਮੋਹ ਦਾ ਠੀਕਰਾ ਭੰਨ ਕਰਕੇ
ਡਿੱਠਾ ਜ਼ਾਹਿਰਬਾਤਨਕਰਤਾਰਸਿੰਘਾਸੁਣਿਆਂਗੁਰਾਂਦਾਸ਼ਬਦ ਜਾਂ ਕੰਨ ਕਰਕੇ

---

ਜਿਨ੍ਹਾਂ ਪੜ੍ਹਲਿਆਸਬਕਅਲਫ਼ਇੱਕੋਓਹਨਾਂਸਬਕਕਤਾਬਾਂਦਾਪੜ੍ਹਨਾ ਕੀਹ
ਜੇਹੜੇ ਭਾਹ ਪ੍ਰੇਮ ਦੀ ਸੜ ਚੁੱਕੇ ਓਹਨਾਂ ਦੋਜ਼ਖਾਂ ਦੇ ਵਿੱਚ ਸੜਨਾ ਕੀਹ
ਸਦਾ ਮਨਦੇ ਨਾਲ ਲੜਾਈ ਜਿਨ੍ਹਾਂ ਓਹਨਾਂ ਹੋਰਕਿਸੇਨਾਲਲੜਨਾ ਕੀਹ
ਸੂਲੀਇਸ਼ਕ ਜੋ ਚੜ੍ਹੇਕਰਤਾਰਸਿੰਘਾ ਗ਼ਮਮਰਨਦਾ ਉਹਨਾਂ ਨੇਕਰਨਾ ਕੀਹ

---

ਜਿੱਥੇ ਆਸ਼ਕਾਂ ਦੇ ਡੇਰੇ ਲੱਗਦੇ ਨੇ ਓਥੋਂ ਉਰੇ ਰਹਿ ਜਾਂਵਦੇ ਸਭ ਝੇੜੇ
ਦੋਜ਼ਖ਼ ਭਿਸ਼ਤ ਤੇ ਜ਼ਾਤ ਦੀ ਬਾਤਕੋਈ ਨ ਦੁੱਖ ਸੁੱਖ ਨ ਢੁਕਦੇ ਮੂਲ ਨੇੜੇ
ਓਥੇ ਵਾਹਦਤ ਕਸਰਤ ਕੋਈ ਭੀ ਨ ਪੌਣ ਪਾਣੀ ਤੇ ਅਗਨੀ ਤੱਤ ਜੇਹੜੇ
ਓਥੇ ਜ਼ਾਤ ਇੱਕੋ ਕਰਤਾਰ ਸਿੰਘਾ ਕਾਇਮ ਫ਼ਾਨੀ ਦੇ ਜਾਂਵਦੇ ਮੁੱਕ ਗੇੜੇ

---

ਵਾਹਦਤ ਕਸਰਤ ਕਸਰਤ ਹੈ ਵਾਹਦਤਤਾਣੇਪੇਟੇ ਵਿੱਚ ਸੂਤ ਪਛਾਨੀਏਂ ਜੀ
ਵਿਚਘਰਾਂਦੇਸ਼ਹਿਰਘਰਸ਼ਹਿਰਅੰਦਰਉਜ਼ਵਜਿਸਮ ਦੋਵੇਂਏਵੇਂਮਾਨੀਏਂ ਜੀ
ਖ਼ਾਲਕਖ਼ਲਕਅੰਦਰਖ਼ਲਕਵਿੱਚਖ਼ਾਲਕਪਾਣੀਬੁਦਬੁਦੇਦੇਵਿੱਚਭਾਨੀਏਂ ਜੀ

ਦੂਈ ਸਮਝਣੀ ਵਿੱਚ ਕਰਤਾਰ ਸਿੰਘਾ ਅਸਲ ਗਾਫ਼ਲਪੁਣਾਸ਼ੈਤਾਨੀਏਂ ਜੀ

---

ਅੰਦਰ ਬੁੱਤਖ਼ਾਨੇ ਝੱਾਤੀ ਮਾਰਦੇ ਨ ਲੋਕ ਦੌੜਦੇ ਨੇ ਕਾਹਬੇ ਖ਼ਾਨਿਆਂ ਨੂੰ
ਵਿੱਚ ਬੁੱਤ ਦੇ ਜ਼ਾਤ ਇਲਾਹੀ ਵੱਸੇ ਪਤਾ ਲੱਗਦਾ ਨਹੀਂ ਅੱਵਾਨਿਆਂ ਨੂੰ
ਨਾਹੁਨ ਅਕਰੁਬ ਪੜ੍ਹਨ ਹਮੇਸ਼ ਮੂੰਹੋਂ ਪਰ ਸਮਝਦੇ ਮੂਲ ਨ ਮ੍ਹਾਨਿਆਂ ਨੂੰ
ਪੂਰੇ ਗੁਰਾਂ ਦੇ ਬਿਨ੍ਹਾਂ ਕਰਤਾਰ ਸਿੰਘਾ ਦੱਸੇ ਕੌਣ ਸੋ ਅਸਲ ਨਿਸ਼ਾਨਿਆਂ ਨੂੰ

---

ਤੀਰਥ ਵਰਤਤੇਪੜ੍ਹਨਨਮਾਜ਼ਰੋਜ਼ੇ ਉਮਰ ਬੀਤ ਗਈਕਰਦੇ ਸਜਦਿਆਂ ਨੂੰ
ਅੰਦਰਲਾਲਤੇਭਾਲਦੇਂਬਾਹਰਫਿਰੇਮਿਲਿਆ ਰੱਬ ਨਜੰਗਲੀਂ ਭਜਦਿਆਂ ਨੂੰ
ਬੁਝੀ ਪਿਆਸ ਬੰਬੀਹੇ ਦੀ ਮੂਲਨਾਹੀਂ ਐਵੇਂ ਵੇਖਕੇ ਬੱਦਲਾਂਗਜਦਿਆਂ ਨੂੰ
ਫੋਕੇਸੰਖ ਵਜਾਇਕਰਤਾਰਸਿੰਘਾ ਅੰਦਰ ਸੁਣਿਆਂ ਨ ਸਾਜ਼ਾਂ ਵਜਦਿਆਂ ਨੂੰ

---

ਜਿੱਨੂੰ ਜਾਣਦੇ ਸਾਂ ਦੂਰ ਹੋਰ ਕਿਤੇ ਪੂਰੇ ਗੁਰਾਂ ਓਹ ਜ਼ਾਹਿਰ ਦਿਖਾ ਦਿੱਤਾ
ਜਗਨੰ ਨਾਥ,ਗੰਗਾ,ਮੱਕੇ ਮਿਲਯਾ ਨ ਘਰ ਬੈਠਿਆਂ ਆਣ ਮਿਲਾ ਦਿੱਤਾ
ਵਿੱਚ ਪੱਤਿਆਂ ਮਹਿੰਦੀ ਦੇ ਰੰਗ ਵਾਂਗੂੰ ਮੂੰਹ ਸ਼ੀਸ਼ੇ ਦੇ ਵਿੱਚ ਜਤਾ ਦਿੱਤਾ
ਅੰਦਰਬਾਹਿਰ ਓਹੋ ਕਰਤਾਰਸਿੰਘਾ ਪੜਦਾਖ਼ੁਦੀ ਦਾ ਜਦੋਂ ਉਠਾ ਦਿੱਤਾ

---

ਹੈ ਮੰਜ਼ਲ ਫ਼ਕੀਰੀ ਦੀ ਬਹੁਤ ਔਖੀ ਅਤੇ ਸੌਖਾ ਹੈ ਭੇਖ ਦਿਖਾਵਣਾ ਜੀ
ਸ਼ਾਹਵਤਤਮ੍ਹਾਤਕੱਬਰੋਂ ਬਚਣਔਖਾਔਖਾਮਨ ਨੂੰ ਪਕੜਠਹਿਰਾਵਣਾ ਜੀ
ਫ਼ਾਕੇ ਫ਼ਿਕਰ ਨੂੰ ਝੱਲਣਾ ਹੇ ਮੁਰਦਾ ਔਖਾ ਖ਼ੁਦੀ ਦੇ ਤਈਂ ਮਿਟਾਵਣਾ ਜੀ
ਔਖਾਆਮਿਲ ਹੋਣਾ ਕਰਤਾਰਸਿੰਘਾ ਸੌਖਾ ਜੱਗ ਤਾਈਂ ਠੱਗ ਖਾਵਣਾ ਜੀ

---

ਯਾਰੀਜਿਨ੍ਹਾਂ ਦੀ ਰੱਬ ਦੇ ਨਾਲਲੱਗੀ ਓਹਨਾਂ ਛੱਡਿਆਹੋਰ ਯਰਾਨਿਆਂ ਨੂੰ
...ਦੇ ਜ਼ਿਕਰ ਹਮੇਸ਼ ਮਾਹਬੂਬ ਵਾਲਾ ਨਹੀਂ ਪੜ੍ਹਦੇ ਗ਼ੈਰ ਫ਼ਸਾਨਿਆਂ ਨੂੰ
... ਬਣਦੀ ਸਿਰ ਤੇ ਖ਼ੁਸ਼ ਰਹਿੰਦੇ ਮਿੱਠਾ ਕਰਕੇ ਮੰਨਦੇ ਭਾਨਿਆਂ ਨੂੰ
...ਰਸ ਮਾਹਬੂਬ ਕਰਤਾਰਸਿੰਘਾਪਾ,ਤਿਆਗਦੇ ਕੂੜ ਖ਼ਜ਼ਾਨਿਆਂ ਨੂੰ

---

...ਘਿਆੜਦਾ ਵੱਸ ਕਰਨਾ, ਹਰ ਇੱਕਦੇਤਈਂ ਸੁਖਾਲ ਦਿੱਸੇ

ਤਰ੍ਹਾਂ ਸੱਚ ਪ...

ਜਿੱਨਾਂ ਭੂਤਾਂ ਨੂੰ ਕਰਦੇ ਵੱਸ ਬਹੁਤੇ ਸੌਖੀ ਗੱਲ ਇਹ ਨਾਲ ਖ਼ਿਆਲ ਦਿੱਸੇ
ਚੁਗ਼ਲ, ਚੋਰ, ਚੰਡਾਲ ਨੂੰ ਵੱਸ ਕਰਨਾ ਕੁਝ ਹੈ ਸੌਖਾ ਅਕਲ ਨਾਲ ਦਿੱਸੇ
ਗੱਲਾਂ ਸੌਖੀਆਂ ਹੋਰ ਕਰਤਾਰ ਸਿੰਘਾ ਕਰਨਾ ਮਨ ਨੂੰ ਵੱਸ ਮੁਹਾਲ ਦਿੱਸੇ

ਲੋਕ ਸੱਪ ਨੂੰ ਆਖਦੇ ਹੈਨ ਜ਼ਹਿਰੀ ਚੁਗ਼ਲ ਸੱਪ ਤੋਂ ਜ਼ਹਿਰੀ ਦਿਸਾਵੰਦਾ ਏ
ਸੱਪ ਲੜੇ ਜਿੰਨੂੰ ਵਿੱਸ ਚੜ੍ਹੇ ਓਹਨੂੰ ਦੂਜੇ ਥਾਂ ਕੁਝ ਅਸਰ ਨ ਪਾਵੰਦਾ ਏ
ਕੰਨ ਕਿਸੇ ਦੇ ਲੱਗਦਾ ਚੁਗ਼ਲ ਭੈੜਾ ਜ਼ਹਿਰ ਕਿਸੇ ਨੂੰ ਜਾ ਚੜ੍ਹਾਵੰਦਾ ਏ
ਮੰਤ੍ਰ ਵੱਸ ਸੱਪ ਹੋਇ ਕਰਤਾਰ ਸਿੰਘਾ ਜੰਤ੍ਰ ਚੁਗ਼ਲ ਦਾ ਨਜ਼ਰ ਨ ਆਵੰਦਾ ਏ

ਨੇਕ ਮਰਦ ਖ਼ੁਦਾ ਨੂੰ ਭਾਵੰਦੇ ਨੇ ਰੱਬੀ ਬਰਕਤਾਂ ਨਾਲ ਭਰਪੂਰ ਰਹਿੰਦੇ
ਬਦ ਖ਼ੋ, ਬੇਅਦਬ, ਬਦਜ਼ਾਤ ਭੈੜੇ ਨਾਲ ਕਹਿਰ ਖ਼ੁਦਾ ਦੇ ਚੂਰ ਰਹਿੰਦੇ
ਨੇਕ, ਮਾਲਿਕ ਖ਼ੁਸ਼ੀ ਖਜ਼ਾਨਿਆਂ ਦੇ ਬਦ, ਬਦੀ ਕਰ ਸਦਾ ਰੰਜੂਰ ਰਹਿੰਦੇ
ਨੇਕਾਂ ਲਈ ਬਹਿਸ਼ਤ ਕਰਤਾਰ ਸਿੰਘਾ ਬੇ ਅਦਬ ਖ਼ੁਦਾ ਤੋਂ ਦੂਰ ਰਹਿੰਦੇ

ਖ਼ਲਕ ਵਿੱਚ ਖ਼ਾਲਿਕ ਜੇ ਪਛਾਨਿਓਂ ਈ ਬੇਗੁਨਾਹ ਤੇ ਛੁਰੀ ਚਲਾਇੰ ਕਾਹਨੂੰ
ਇੱਕੋ ਜੋਤ ਜੇ ਸਾਰਿਆਂ ਵਿੱਚ ਮੱਨੇ ਊਚ ਨੀਚ ਦਾ ਫ਼ਰਕ ਵਧਾਇੰ ਕਾਹਨੂੰ
ਜੇਕਰ ਆਪਣੇ ਅੰਗ ਜਹਾਨ ਸਾਰਾ ਵੈਰੀ ਸੱਜਣ ਪਿਆ ਬਨਾਇੰ ਕਾਹਨੂੰ
ਸਾਰੇ ਆਪਣੇ ਦਿਲ ਕਰਤਾਰ ਸਿੰਘਾ ਬੁਰਾ ਬੋਲ ਕੇ ਫੇਰ ਦੁਖਾਇੰ ਕਾਹਨੂੰ

ਵੱਡਾ ਵੈਰੀ ਹੰਕਾਰ ਹੈ ਸਾਰਿਆਂ ਤੋਂ ਛੱਡ ਏਸ ਦਾ ਸਾਥ ਨਾਦਾਨ ਬੰਦੇ
ਭਲੇ ਪੁਰਸ਼ ਪਸੰਦ ਨ ਕਰਨ ਏਹਨੂੰ ਹੈ ਜਾਹਿਲਾਂ ਦੀ ਜਿੰਦ ਜਾਨ ਬੰਦੇ
ਰੋਕੇ ਆਦਮੀ ਤਈਂ ਤਰੱਕੀਓਂ ਇਹ ਥੱਲੇ ਸੁੱਟਦਾ ਚੜ੍ਹੇ ਅਸਮਾਨ ਬੰਦੇ
ਖ਼੍ਵਾਰੀ ਏਸ ਦਾ ਫਲ ਕਰਤਾਰ ਸਿੰਘਾ ਇਹ ਕਰੇ ਬੇਇੱਜ਼ਤ ਪਛਾਨ ਬੰਦੇ

ਸੱਚ ਬੋਲਨੇ ਜਿਹਾ ਨ ਗੁਣ ਕੋਈ ਸੱਚਾ ਆਦਮੀ ਸਦਾ ਖੁਸ਼ਹਾਲ ਰਹਿੰਦਾ
ਰੱਬ ਸੱਚਿਆਂ ਦਾ ਮਦਦਗਾਰ ਸਦਾ ਸੱਚਾ ਹਰ ਥਾਂ ਇੱਜ਼ਤ ਨਾਲ ਰਹਿੰਦਾ
ਸੱਚ ਸਾਰਿਆਂ ਰੋਗਾਂ ਦਾ ਹੈ ਦਾਰੂ ਪਾਪ ਝੂਠ ਨ ਰਤੀ ਰਵਾਲ ਰਹਿੰਦਾ
ਜਹਿੰ ਸੱਚ ਤਹਿੰ ਧਰਮ ਕਰਤਾਰ ਸਿੰਘਾ ਜਹਿੰ ਧਰਮ ਤਹਿੰ ਆਪ ਗੋਪਾਲ ਰਹਿੰਦਾ

ਧੀਰ,ਸਬਰ,ਸੰਤੋਖ ਏਹ ਸ਼ਬਦ ਤਿੰਨੇ ਠੀਕ ਰਤਨ ਅਮੁੱਲੜੇ ਜਾਨੀਏਂ ਜੀ
ਪਾਸ ਜਿਨ੍ਹਾਂ ਦੇ ਓਹੋ ਹੀ ਸ਼ਾਹ ਪੂਰੇ ਵਿੱਚ ਜੱਗ ਦੇ ਸੁਖੀ ਪਛਾਨੀਏਂ ਜੀ
ਹੱਲ ਉਨ੍ਹਾਂ ਦੀਆਂ ਸਭੇ ਮੁਸ਼ਕਲਾਂ ਨੇ ਸਾਰੇ ਕੰਮ ਸਰ ਜਾਣ ਆਸਾਨੀਏਂ ਜੀ
ਬੜਾ ਗੁਣ ਸੰਤੋਖ ਕਰਤਾਰ ਸਿੰਘਾ ਹੈ ਬਜ਼ੁਰਗੀ ਦੀ ਇਹ ਨਿਸ਼ਾਨੀਏਂ ਜੀ

---

ਝੂਠ ਜੇਡ ਨ ਹੋਰ ਹੈ ਪਾਪ ਕੋਈ ਝੂਠ ਆਦਮੀ ਨੂੰ ਸ਼ਰਮਸਾਰ ਕਰਦਾ
ਝੂਠਾ ਚੋਰ ਹੈ ਮਜਲਸਾਂ ਸੱਚੀਆਂ ਦਾ ਝੂਠੇ ਮੁਰਸ਼ਦਾਂ ਕੌਣ ਇਤਬਾਰ ਕਰਦਾ
ਝੂਠੇ ਆਦਮੀ ਦਾ ਤੇਜ਼ ਨਸ਼ਟ ਹੁੰਦਾ ਸੱਚੇ ਥਾਂ ਜਾਣੋ ਝੂਠਾ ਆਰ ਕਰਦਾ
ਝੂਠਾ ਹੈ ਪਾਪੀ ਕਰਤਾਰ ਸਿੰਘਾ ਰਹਿਮ ਝੂਠੇ ਤੇ ਨਹੀਂ ਕਰਤਾਰ ਕਰਦਾ

---

ਪੈਕੇ ਦੋਜ਼ਖੀਂ ਭਰਨਗੇ ਦੁਖ ਬਹੁਤੇ ਮੇਰੇ ਜਹੇ ਜੋ ਰੱਬ ਤੋਂ ਰਹੇ ਆਕੀ
ਥੋੜ੍ਹੇ ਹੋਨ ਗੁਨਾਹ ਤਾਂ ਜਾਨ ਬਖ਼ਸ਼ੇ ਕੌਣ ਪਾਟੇ ਆਕਾਸ਼ ਨੂੰ ਲਾਇ ਟਾਕੀ
ਖਾ, ਪੀ ਤੇ ਭੋਗਾਂ ਵਿੱਚ ਉਮਰ ਬੀਤੀ ਤੱਕੀ ਜਾਇਕੇ ਨ ਸਤਿ ਸੰਗ ਝਾਕੀ
ਰਹੇ ਕਿਸੇ ਦਾ ਕੁਝ ਕਰਤਾਰ ਸਿੰਘਾ ਕਾਮੀ ਪੁਰਸ਼ ਦੀ ਰਹੇ ਨ ਮੂਲ ਬਾਕੀ

---

ਖ਼ੂਨੀ ਗਏ ਕਾਲੇ ਪਾਣੀ ਛੁੱਟ ਜਾਂਦੇ ਪੂਰੀ ਉਨ੍ਹਾਂ ਦੀ ਜਦੋਂ ਮੁਨਿਆਦ ਹੋਏ
ਫਾਹੀ ਫਸੇ ਜਨੌਰ ਭੀ ਉੱਡ ਜਾਂਦੇ ਬੇ ਖ਼ਬਰ ਜੇ ਕਦੇ ਸੱਯਾਦ ਹੋਏ
ਫਾਂਸੀ ਆਉਣ ਲੱਗੇ ਹੋ ਰਿਹਾ ਗਏ ਜੇ ਵਿੱਚ ਸਰਕਾਰ ਫਰਯਾਦ ਹੋਏ
ਕੈਦੀ ਹਿਰਸ ਦੇ ਜੋ ਕਰਤਾਰ ਸਿੰਘਾ ਪਰਲੈ ਤੱਕ ਨ ਕਦੇ ਆਜ਼ਾਦ ਹੋਏ

---

ਝੂਠ ਗੁੜ ਤੇ ਸੱਚ ਹੈ ਵਾਂਗ ਮਿਰਚਾਂ ਜੱਗ ਝੂਠ ਦਾ ਹੀ ਦਾਮਨਗੀਰ ਹੋਵੇ
ਝੂਠ ਵਾਂਗ ਮੁਲੱਮੇ ਦੇ ਪਾਜ ਵਾਲਾ ਥੋੜ੍ਹੇ ਦਿਨ੍ਹਾਂ ਦੇ ਵਿੱਚ ਹਕੀਰ ਹੋਵੇ
ਪਹਿਲਾਂ* ਛਿੱਛਰੇ ਦੇ ਫੁੱਲ ਵਾਂਗ ਕਾਲਾ, ਸੱਚ ਆ ਪਿੱਛੋਂ ਬੇਨਜ਼ੀਰ ਹੋਵੇ
ਸੱਚ ਉੱਜਲਾ ਸਦਾ ਕਰਤਾਰ ਸਿੰਘਾ ਕਾਲਾ ਝੂਠ ਦਾ ਮੂੰਹ ਅਖ਼ੀਰ ਹੋਵੇ

---

ਭਲੇ ਵਾਸਤੇ ਸਾਰਾ ਹੀ ਜਗ ਭਲਾ ਭਲੇ ਪੁਰਸ਼ ਦੀ ਭਲੀ ਨਿਗਾਹ ਹੋਵੇ

*ਛਿੱਛਰੇ ਦਾ ਫੁੱਲ ਪਹਿਲਾਂ ਕਾਲਾ ਹੁੰਦਾ ਹੈ ਤੇ ਫੇਰ ਸੋਹਣਾ ਲਾਲ ਹੋ ਜਾਂਦਾ ਹੈ। ਏਸੇ ਤਰ੍ਹਾਂ ਸੱਚ ਪਹਿਲਾਂ ਤਾਂ ਔਖਾ ਜਿਹਾ ਹੀ ਦਿੱਸਦਾ ਹੈ,ਪਰ ਅੰਤ ਨੂੰ ਸੁਖਦਾਈ ਹੁੰਦਾ ਹੈ।

ਨਾਮ ਭਲੇ ਦਾ ਹਰ ਥਾਂ ਨਾਲ ਨੇਕੀ ਜੀਊਂਦੇ ਮੋਇ ਦਾ ਯੱਸ ਅਥਾਹ ਹੋਵੇ
ਬੁਰੇ ਵਾਸਤੇ ਸਾਰਾ ਹੀ ਜੱਗ ਬੁਰਾ ਬੁਰੇ ਪਾਸੋਂ ਨ ਨੇੱਕੀ ਦਾ ਰਾਹ ਹੋਵੇ
ਨੇਕ ਉੱਜਲਾ ਸਦਾ ਕਰਤਾਰ ਸਿੰਘਾ ਬੁਰਾ ਅੰਤ ਨੂੰ ਰੂਹ ਸਿਆਹ ਹੋਵੇ

----

ਬੰਦੇ ਰੱਬਦੇ ਹੋਵਣਾ ਖਰਾ ਮੁਸ਼ਕਲ ਦੁਨੀਆਂ ਦਾਰੀ ਵਿਕਾਰੀਦੇ ਬੰਦਿਆਂ ਨੂੰ
ਨਾਲ ਭੇਖ ਦੇ ਰੱਬ ਨ ਖ਼ੁਸ਼ ਹੋਵੇ ਸਾਰੇ ਪਿੱਟਦੇ ਪੇਟ ਦੇ ਧੰਧਿਆਂ ਨੂੰ
ਮੌਲਾ ਪਾਕ ਦੀ ਖ਼ਾਸ ਜਨਾਬ ਅੰਦਰ ਮਿਲੇ ਥਾਂ ਨ ਦਿਲ ਦੇ ਗੰਦਿਆਂ ਨੂੰ
ਰੰਗ ਚੜ੍ਹਦਾ ਨਹੀਂ ਕਰਤਾਰ ਸਿੰਘਾ ਬਿਨ੍ਹਾਂ ਧੋਤਿਆਂ ਕੱਪੜੇ ਬਿੰਧਿਆਂ ਨੂੰ

----

ਜੇਕਰ ਰੱਬ ਦੇ ਨਾਲ ਪਿਆਰ ਚਾਹੇਂ ਤਾਂ ਛੱਡ ਦਿਹ ਕੂੜ ਦਿਖਾਲਿਆਂ ਨੂੰ
ਸਾਹਿਬ ਦਿਲੀ ਸਫ਼ਾਈ ਨੂੰ ਵੇਖਦਾਏ ਨਹੀਂ ਵੇਖਦਾ ਝੂਠਿਆਂ ਚਾਲਿਆਂ ਨੂੰ
ਢੋਈ ਰੱਬ ਦੇ ਦਰ ਹੈ ਆਮਲਾਂ ਨੂੰ ਥਾਂ ਨਹੀਂ ਗਪੌੜਿਆਂ ਵਾਲਿਆਂ ਨੂੰ
ਪਏ ਲਾ ਮਕਾਨ ਕਰਤਾਰ ਸਿੰਘਾ ਜੇਹੜੇ ਤੋੜਦੇ ਕੁਫ਼ਰ ਦੇ ਤਾਲਿਆਂ ਨੂੰ

----

ਜੇਕਰ ਅੰਦਰੋਂ ਦਿਲ ਨ ਸਾਫ਼ਹੋਯਾ ਬਾਹਰੋਂ ਸ਼ਕਲ ਫ਼ਕੀਰਾਂ ਬਨਾਈ ਐਵੇਂ
ਪੀੜ ਪੇਟ ਦੀ ਮੂਰਖਾ ਕਿਵੇਂ ਜਾਵੇ ਦ੍ਵਾਈ ਖਾਣ ਦੇ ਥਾਂ ਬਾਹਰ ਲਾਈ ਐਵੇਂ
ਵਰਮੀ ਕੁੱਟਿਆਂ ਮਰਦਾ ਸਰਪ ਨਾਹੀਂ ਬਿਨ੍ਹਾ ਅਮਲ ਸਵਾਹ ਸਿਰਪਾਈ ਐਵੇਂ
ਨਹੀਂ ਪਾਈ ਫ਼ਕੀਰੀ ਕਰਤਾਰ ਸਿੰਘਾ ਘੱਟਾ ਛਾਣਕੇ ਉਮਰ ਵੰਜਾਈ ਐਵੇਂ

----

ਜਿਨ੍ਹਾਂ ਹਿਰਸ ਦਾ ਤੋੜ ਜ਼ੰਜੀਰ ਦਿੱਤਾ ਸਦਾ ਮੌਜ ਹੈ ਜਾਗਦੇ ਸੁੱਤਿਆਂ ਨੂੰ
ਸੁੱਟ ਘੱਤੀਆਂ ਲਾਹ ਪੰਜਾਲੀਆਂ ਨੇ ਬੈਠੇ ਹੋ ਲਾਂਭੇ ਛੱਡ ਬੁੱਤਿਆਂ ਨੂੰ
ਜੇਹੜੇ ਧੰਦਿਆਂ ਦੇ ਆਪ ਬਣੇ ਧੋਰੀ ਉਨ੍ਹਾਂ ਕੌਣ ਛੁਡਾਇ ਆ ਜੁੱਤਿਆਂ ਨੂੰ
ਦੁਨੀਆਂ ਹੱਡੀ ਦੇ ਵਾਂਗ ਕਰਤਾਰ ਸਿੰਘਾ ਹੈ ਲੜਾਵੰਦੀ ਹਿਰਸ ਦੇ ਕੁੱਤਿਆਂ ਨੂੰ

----

ਜਿਹੜਾ ਦਗ਼ੇ ਤੇ ਪਾਪ ਫਰੇਬ ਕਰਕੇ ਧਾਰ ਭੇਖ ਪਾਖੰਡ ਕਮਾਇ ਦੁਨੀਆਂ
ਦਲਤ ਦੇ ਸੱਚੀ ਕੂੜੀ ਕਰੇ ਕੱਠੀ ਅਕਲ ਵੰਦ ਉਸਤਈਂ ਸੁਨਾਇ ਦੁਨੀਆਂ
ਅਸੀਂ ਸਮਝਦੇ ਓਹ ਗਵਾਰ ਭੈੜਾ ਗੁੱਝੀ ਰਮਜ਼ ਦੇ ਭੇਦ ਨ ਪਾਇ ਦੁਨੀਆਂ
ਸਿਆਣਾ ਓਹ ਹੈ ਅਸਲ ਕਰਤਾਰ ਸਿੰਘਾ ਕੱਟੇ ਦਿਨ ਤੇ ਚਿੱਤ ਨ ਲਾਇ ਦੁਨੀਆਂ

ਜੇਕਰ ਉੱਠਦੇ ਸ਼ੌਕ ਉਬਾਲ ਨਾਹੀਂ ਫੇਰ ਲਿੱਖਣੀ ਨਜ਼ਮ ਤੇ ਨਸਰ ਕੀਹ ਏ
ਜਿੱਧਾ ਆਪਣਾ ਦਿਲ ਨ ਕਹਿਆ ਮੰਨੇ ਓਹਦਾ ਲੋਕਾਂ ਤੇ ਹੋਵਣਾ ਅਸਰ ਕੀਹ ਏ
ਜਿਧੀ ਖਾਹਿਸ਼ ਨਫ਼ਸਾਨੀ ਹੋ ਬੰਦ ਗਈ ਓਹਦੇ ਵਾਸਤੇ ਕਣਕ ਤੇ ਮਸਰ ਕੀਹ ਏ
ਤੇਰੇ ਵਿੱਚ ਖ਼ੁਦਾ ਕਰਤਾਰ ਸਿੰਘਾ ਖ਼ੁਦੀ ਛੱਡ ਦੇਇੰ ਤੇ ਫੇਰ ਕਸਰ ਕੀਹ ਏ

---

ਦਿਲ ਵਿੱਚ ਪਯਾਰ ਮਕਾਨ ਕੀਤਾ ਤਦੋਂ ਭੁੱਲ ਗਈਆਂ ਗੱਲਾਂ ਸਾਰੀਆਂ ਨੇ
ਨਿਹੁੰ ਨਾਲ ਪਯਾਰੇ ਦੇ ਲੱਗ ਗਿਆ ਹੋਰ ਟੁੱਟ ਗਈਆਂ ਸੱਭੇ ਯਾਰੀਆਂ ਨੇ
ਇੱਕੋ ਅਲਫ਼ ਦਾ ਸਬਕ ਸਹੀ ਕੀਤਾ ਹੋਰ ਕੀਤੀਆਂ ਬੰਦ ਅਲਮਾਰੀਆਂ ਨੇ
ਪ੍ਰੇਮ ਹੱਕ ਦਾ ਨਸ਼ਾ ਕਰਤਾਰ ਸਿੰਘਾ ਪੀਕੇ ਚੜ੍ਹੀਆਂ ਮਸਤ ਖ਼ੁਮਾਰੀਆਂ ਨੇ

---

ਬਾਹਰ ਹੋ ਗਏ ਹੱਦਾਂ ਟਿਕਾਣਯਾਂ ਤੋਂ ਪ੍ਰੇਮੀ ਪ੍ਰੇਮ ਦੇ ਵਿੱਚ ਮਸਤਾਨ ਹੋਏ
ਛੱਡ ਗਏ ਪਿੱਛੇ ਮਜ਼੍ਹਬਾਂ ਸਾਰਿਆਂ ਨੂੰ ਹਿੰਦੂ ਰਹੇ ਨ ਓਹ ਮੁਸਲਮਾਨ ਹੋਏ
ਤੋੜ ਸੁੱਟੀਆਂ ਤਸਬੀਆਂ ਧੋ ਟਿੱਕੇ ਪੜ੍ਹੇ ਵੇਦ ਨ ਵਾਕਿਫ਼ ਕੁਰਾਨ ਹੋਏ
ਭੁੱਲ ਸੰਧਯਾ ਗਈ ਕਰਤਾਰ ਸਿੰਘਾ ਤੇ ਨਮਾਜ਼ ਵੱਲੋਂ ਬੇਈਮਾਨ ਹੋਏ

---

ਜਦੋਂ ਆਣ ਲੱਗੀ ਤਾਰ ਪ੍ਰੇਮ ਵਾਲੀ ਇਹਨਾਂ ਆਰਫ਼ਾਂ ਤਈਂ ਨ ਚੱਜ ਰਿਹਾ
ਭੁੱਲ ਗਏ ਗਯਾਨ ਧਯਾਨ ਸਾਰੇ ਦਿਲ ਤੇ ਨਾਮ ਮਾਹਬੂਬ ਦਾ ਵੱਜ ਰਿਹਾ
ਠਰਕ ਠਾਕਰਾਂ ਦਾ ਗਿਆ ਦੂਰ ਦਿਲ ਤੋਂ ਹਨੂਮਾਨ ਭੈਰੋਂ ਕਿਧਰੇ ਭੱਜ ਗਿਆ
ਗੰਗਾ ਗਈ ਕਿਧਰੇ ਕਰਤਾਰ ਸਿੰਘਾ ਉੱਡ ਮੱਕੇ ਮਦੀਨੇ ਦਾ ਹੱਜ ਗਿਆ

---

ਸਬਕ ਸਾਬਤੀ ਦੇ ਨਾਲ ਜਿਨ੍ਹਾਂ ਪੜ੍ਹਿਆ ਨਸ਼ੇ ਸਾਬਤੀ ਵਿੱਚ ਹੋ ਗੁੱਟ ਗਏ
ਰਲਕੇ ਆਰਫ਼ਾਂ ਦੇ ਵਿੱਚ ਹੋਇ ਆਰਫ਼ ਦੀਨ ਦੁਨੀ ਦੀ ਕੈਦ ਤੋਂ ਛੁੱਟ ਗਏ
ਫਿਰਨ ਵਿੱਚ ਜਹਾਨ ਆਜ਼ਾਦ ਹੋਕੇ ਭਾਰ ਖੱਤਿਆਂ ਦੇ ਸਿਰ ਸੁੱਟ ਗਏ
ਪੂਰੇ ਗੁਰੂ ਮਿਲ ਗਏ ਕਰਤਾਰ ਸਿੰਘਾ ਦਿਲੋਂ ਭਰਮ ਦੇ ਜੰਦਰੇ ਟੁੱਟ ਗਏ

---

ਇਹ ਜੱਗ ਜਹਾਨ ਫ਼ਨਾਹ ਹੋਸੀ ਇਹਨਾਂ ਆਰਫ਼ਾਂ ਸੱਚ ਪ੍ਰਤੀਤ ਹੋਈ
ਸ਼ੀਸ਼ਾ ਭਰਮ ਵਾਲਾ ਭੱਜ ਚੂਰ ਹੋਯਾ ਦੂਈ ਦੂਰ ਕਰਕੇ ਸਾਫ਼ ਨੀਤ ਹੋਈ
ਜਿੱਧਰ ਦੇਖਦੇ ਲੱਭਦਾ ਯਾਰ ਪਯਾਰਾ ਜਹੀ ਧਰਮਸਾਲਾ ਤਹੀ ਮਸੀਤ ਹੋਈ

ਸੁੱਝਾ ਆਪਣਾ ਆਪ ਕਰਤਾਰਸਿੰਘਾ ਇੱਕੋ ਜਹੀ ਓਹਨਾਂ ਹਾਰ ਜੀਤ ਹੋਈ

----

ਸੱਚੇ ਰੱਬ ਨੂੰ ਹੱਕ ਪਛਾਣਨੇ ਦੀ ਇਹਨਾਂ ਆਰਫ਼ਾਂ ਦੇ ਦਿਲ ਚਾਹ ਇੱਕੋ
ਹੋਰ ਖ਼ਾਹਸ਼ ਨ ਰੱਖਦੇ ਮੂਲ ਕੋਈ ਹੀਰਾ, ਮੋਤੀ, ਸ੍ਵਰਨ ਸਵਾਹ ਇੱਕੋ
ਰੂਪਸਾਈਂ ਦਾ ਸਭ ਨੂੰ ਜਾਣਦੇ ਨੇ ਦੁਨੀਆਂਵਿੱਚ ਫ਼ਕੀਰ ਤੇ ਸ਼ਾਹ ਇੱਕੋ
ਮੋਏ ਮਰਨ ਤੋਂ ਪਹਿਲਾਂ ਕਰਤਾਰਸਿੰਘਾ ਨਰਕ ਅਤੇਸ੍ਵਰਗ ਦੀ ਭਾਹ ਇੱਕੋ

## ਅਬ ਫੁਟਕਲ ਛੰਦ

ਗੁਰਦੇਵ ਬਡੋ ਕਰਤਾਰ ਸਿ ਜਾਨੋ

ਏਕ ਅਜੋਨ ਅਕਾਲ ਦਯਾਲ ਸੁ ਭਾਲ ਥਕੋ ਨਹਿੰ ਪਾਇ ਠਕਾਨੋ।
ਦੇਸ ਫਿਰੋ ਸੁ ਬਦੇਸ ਫਿਰੋ ਕਰ ਭੇਸ ਫਿਰੋ ਬਹੁ ਖਾਕ ਕੁ ਛਾਨੋ॥
ਦੀਨ ਦਿਆਲ ਗੁਰੂ ਕਿਰਪਾਲ ਸੁ ਬੀਰ ਰਿਦੈ ਕਰਤਾਰ ਦਿਖਾਨੋ।
ਸਾਚ ਕਹੌਂ ਕਰਤਾਰ ਸਿੰਘਾ, ਗੁਰਦੇਵ ਬਡੋ ਕਰਤਾਰ ਸਿ ਜਾਨੋ॥ ੧॥

ਹੈ ਗੁਰ ਦੇਵਨ ਕੇ ਸਿਰ ਦੇਵਾ

ਫਾਂਸ ਕਟੇ ਸਭ ਦਾਸਨ ਕੀ ਅਰ ਨਾਸ ਕਰੇ ਸਭ ਹੀ ਭ੍ਰਮ ਭੇਵਾ।
ਦੇਇ ਗਿਆਨ ਸੁ ਜਾਨ ਕਰੇ ਸਿੱਖ ਆਣ ਕਰੇ ਹਿੱਤ ਠਾਨ ਜੁ ਸੇਵਾ॥
ਬੋਧ ਦਿਜੈ ਤਨ ਸੋਧ ਦਿਜੈ ਕਰਤਾਰ ਸਿੰਘਾ ਮੁਖ ਦੇ ਹਰਿ ਵੇਵਾਂ।
ਸਾਚ ਕਹੌਂ ਸਭ ਠੋਕ ਬਜਾ ਕਰ, ਹੈ ਗੁਰਦੇਵਨ ਕੇ ਸਿਰ ਦੇਵਾ॥ ੨॥

ਸਤਿਗੁਰ ਦੇਵ ਜੀ ਕੀ ਉਪਮਾ ਅਗਾਧ ਹੈ

ਕਬਿੱਤ—ਪੂਰਨ ਪ੍ਰਮਾਤਮਾ ਦਿਖਾਇ ਦੀਓ ਘਟ ਮਾਹਿੰ ਝਟ ਮਾਹਿੰ ਦੂਰ ਕਰੀ ਆਧ ਔ ਬਿਆਧ ਹੈ। ਸੰਸੈ ਔਰ ਸ਼ੋਕ ਮੇਟ ਦਾਸ ਕੋ ਅਸ਼ੋਕ ਕੀਨੋ ਦੀਨੋ ਬ੍ਰਹਮ ਗਿਆਨ ਹਾਨ ਸਗਰੀ ਉਪਾਧ ਹੈ॥ ਸ਼ਬਦ ਸੁਨਾਇ ਸਭ ਭਰਮ ਮਿਟਾਏ ਝੱਬ ਅਬ ਤੋ ਕਰਤਾਰ ਸਿੰਘ ਦੁੱਖ ਨਾਹਿੰ ਬਾਧ ਹੈ। ਸ਼ਾਂਤ ਰੂਪ ਭਇਆ ਜਬ ਦਾਸ ਪਰ ਕਰੀ ਮਇਆ, ਸਤਿਗੁਰ ਦੇਵ ਜੀ ਕੀ ਉਪਮਾ ਅਗਾਧ ਹੈ॥ ੩॥

ਸਤਿਗੁਰ ਦੇਵ ਸਭ ਦੇਵਨ ਸੇ ਬੜੇ ਹੈਂ

ਕਬਿੱਤ—ਵਿਸ਼ਨੂ ਤੋ ਸਦਾ ਅਵਤਾਰ ਹੀ ਧਰਤ ਰਹਿਤ ਵੇਦੋਂ ਕੇ ਵਿਚਾਰ ਤੇ ਬ੍ਰਹਮਾ ਗਲ ਪੜੇ ਹੈਂ। ਮਹਾਂ ਦੇਵ ਰਹਿਤ ਹੈ ਸਮਾਧ

ਮੇਂ ਸਥਿਤ ਸਦਾ ਚਾਂਦ ਅਰ ਸੂਰਜ ਤੇ ਅਸਤੇ ਔ ਚੜ੍ਹੇ ਹੈਂ ॥ ਜੀਵੋਂ ਕਾ ਉਧਾਰ ਕੌਣ ਕਰੇ ਸੋ ਕਰਤਾਰ ਸਿੰਘ ਗੁਰ ਉਪਦੇਸ਼ ਬਿਨ੍ਹਾ ਜਾਤ ਲੋਕ ਹੜ੍ਹੇ ਹੈਂ। ਸਤਿ ਨਾਮ ਦੇਕੇ ਉਪਦੇਸ਼ ਤਾਰਾ ਜੱਗ ਸਾਰਾ, ਸਤਿਗੁਰ ਦੇਵ ਸਭ ਦੇਵਨ ਸੇ ਬੜੇ ਹੈਂ ॥ ੪ ॥

ਸਤਿਗੁਰ ਦੇਵ ਮਾਹਿਂ ਯਹੀ ਤੋ ਬਡਾਈ ਹੈ

ਕਬਿੱਤ—ਪਾਰਸ ਕੁਧਾਂਤ ਕੋ ਹੈ ਕਰ ਦੇਤ ਸੋਨਾ ਕਹਿਤ ਆਪ ਸਮ ਕਰੇ ਨਾਹੀਂ ਯਹੀ ਊਨਤਾਈ ਹੈ। ਚੰਦਨ ਸੁਬਾਸ ਬਾਸ ਕਰਤ ਹੈ ਰੁੱਖਨ ਕੋ ਚੰਦਨ ਨ ਕਰ ਸਕੈ ਯਾਹੀ ਕਠਨਾਈ ਹੈ ॥ ਦੇਵ ਬਲੀ ਲੇਤ ਸੁਬ ਦੇਤ ਲੋਕ ਕਹਿਤ ਸੁਣੇ ਮੁਕਤ ਕਰਤਾਰ ਸਿੰਘ ਦੇਤ ਨਹਿਂ ਰਾਈ ਹੈ। ਆਪ ਸਮ ਕਰ ਸਿੱਖ ਆਪ ਮੇਂ ਮਿਲਾਏ ਲੇਤ, ਸਤਿਗੁਰਦੇਵ ਮਾਹਿਂ ਯਹੀ ਤੋ ਬਡਾਈ ਹੈ ॥ ੫ ॥

ਪੂਰੇ ਗੁਰ ਦੇਵ ਬਿਨ੍ਹਾ ਭਟਕਤ ਫਿਰੇ ਜੱਗ

ਕਬਿੱਤ—ਕੋਈ ਪੂਜੇ ਠਾਕਰਦ੍ਵਾਰੇ ਜਾਇ ਠਾਕਰੋਂ ਕੋ ਕੋਈ ਸ਼ਿਵ ਲਿੰਗ ਹੂ ਕੀ ਪੂਜਾ ਮਾਹਿਂ ਰਿਹੋ ਲੱਗ। ਕੋਈ ਗੰਗਾ ਧਾਏ ਕੋਈ ਮੱਕੇ ਔ ਮਦੀਨੇ ਜਾਏ ਕੋਈ ਢੂੰਡੇ ਬਾਹਿਰ ਕੋਈ ਢੂੰਡ ਰਿਹਾ ਸ਼ਾਹਿ ਰਗ ॥ ਕੋਈ ਆਖੇ ਪੂਰਬ ਬਤਾਵੇ ਕੋਈ ਪੱਛਮ ਕੋ ਕੋਈ ਕਹੇ ਬੀਚ ਕੋਈ ਢੂੰਡ ਰਿਹਾ ਹੈ ਅਲੱਗ ॥ ਪਾਵੈਂ ਬਹੁਤ ਖੇਦ ਭੇਦ ਪਾਵੈਂ ਨ ਕਰਤਾਰ ਸਿੰਘ, ਪੂਰੇ ਗੁਰਦੇਵ ਬਿਨ੍ਹਾ ਭਟਕਤ ਫਿਰੈ ਜੱਗ ॥ ੬ ॥

ਕਰੇ ਗੁਰ ਦੇਵ ਪਛਾਨ ਸੁ ਚੰਗਾ (੨੩ ਵਰਨ ਦਾ ਸ੍ਵੈਯਾ)

ਧੇਲੇ ਕੀ ਹਾਂਡੀ ਖ਼ਰੀਦ ਕਰੋ ਤੁ ਬਜਾਇ ਕੇ ਦੇਖਤ ਹੋ ਸੁ ਨਸ਼ੰਗਾ।
ਏਕ ਛਦਾਮ ਕਾ ਸੌਦਾ ਖ਼ਰੀਦੋ ਤੁ ਮਾੜਾ ਪਛਾਨ ਕਰੋ ਝੱਬ ਦੰਗਾ ॥
ਥੋੜ੍ਹੀ ਚੀਜ਼ ਪਛਾਨ ਕੇ ਲੇਤ ਹੋ ਅੰਧਾ ਗੁਰੂ ਕਰ ਕਿਉਂ ਸੁਖ ਮੰਗਾ।
ਤੋ ਕਰਤਾਰ ਕੀ ਬਾਤ ਵਿਚਾਰ, ਕਰੋ ਗੁਰਦੇਵ ਪਛਾਨ ਸੁ ਚੰਗਾ ॥ ੭॥

ਅੰਧਾ ਗੁਰੂ ਕੈਸੇ ਪਾਰ ਲੰਘਾਵੇ

ਡੂਬੋ ਭ੍ਰਮ ਸਿੰਧ ਕੇ ਬੀਚ ਔ ਚੇਲਨ ਕੋ ਮੰਝਧਾਰ ਡੁਬਾਵੇ।
ਬੰਧੋ ਜੋਊ ਮੋਹ ਕੇ ਜਾਲ ਮੇਂ ਔਰ ਕੋ ਮੋਹ ਸੇ ਕੈਸੇ ਬਚਾਵੇ ॥
ਸੇ ਆਪ ਠਗਰੋ ਠੱਗ ਸਿੱਖਨ ਕੋ ਕੈਸੇ ਗਯਾਨ ਜਤਾਵੇ।

ਸਾਚ ਕਹੌਂ ਕਰਤਾਰਸਿੰਘਾ ਕਿਸੇ ਅੰਧਾ ਗੁਰੂ ਕੈਸੇ ਪਾਰ ਲੰਘਾਵੇ ॥ ੮॥

ਕੱਚੇ ਗੁਰੂ ਸੇ ਤੋ ਭੇਡ ਚੰਗੇਰੀ

ਮੈਲੇ ਕੋ ਖਾਇ ਕੇ ਪੇਟ ਭਰੇ ਅਰ ਊਨ ਸੋ ਦੇਵਤ ਹੈ ਬਹੁ ਤੇਰੀ।
ਸਾਲ ਮੇਂ ਬੱਚੇ ਜਣੇ ਦੋਇ ਚਾਰ ਔ ਦੂਧ ਕੋ ਦੇਵਤ ਹੋਇ ਲਵੇਰੀ ॥
ਲੇਤ ਨਹੀਂ ਕਛੂ, ਦੇਤ ਸਦਾ ਕਰਤਾਰ ਸਿੰਘਾ ਯਹਿ ਬਾਤ ਭਲੇਰੀ।
ਸੇਵਕ ਕੌ ਕਛੂ ਦੇ ਨ ਸਕੇ ਐਸੇ, ਕੱਚੇ ਗੁਰੂ ਸੇ ਤੋ ਭੇਡ ਚੰਗੇਰੀ ॥ ੯ ॥

ਚੇਲੇ ਤੋ ਨ ਬਨ ਸਕੇਂ ਗੁਰੂ ਬਣੇ ਭੜੂਏ

ਕਬਿੱਤ—ਟਿੰਡਾਂ ਤੋ ਨ ਪੱਬ ਜਾਣੈ ਮੂਰਖ ਗਵਾਰ ਐਸੇ ਮੱਘੀਆਂ ਦੇ ਬਣ ਬਨ ਬੈਠਤ ਹੈਂ ਘੜੂਏ। ਸਾਗ ਕੇ ਬਚੱਊਏ ਬਣੇ ਮਣੀਓਂ ਕੇ ਪਾਰਖੂ ਤੇ ਕਿੱਲੋਂ ਕੇ ਘੜਊਏ ਬਣੇ ਰਤਨੋਂ ਕੇ ਜੜੂਏ ॥ ਕੱਚ ਕੇ ਬਪਾਰੀ ਤੇ ਬਤਾਏਂ ਭਾਉ ਲਾਲਨ ਕੇ ਰੀਸ ਤੋ ਮਤੀਰਨ ਕੀ ਕਰੇਂ ਤੂੰਮੇ ਕੜੂਏ। ਐਸੇ ਬਹੁਤ ਦੇਖੇ ਠੱਗ ਫਿਰਤੇ ਕਰਤਾਰ ਸਿੰਘ, ਚੇਲੇ ਤੋ ਨ ਬਣ ਸੱਕੇਂ ਗੁਰੂ ਬਣੇਂ ਭੜੂਏ ॥ ੧੦ ॥

ਗੁਰੂ ਭਏ ਅੰਧੇ ਔਰ ਚੇਲੇ ਭਏ ਬੌਰੇ ਹੈਂ

ਕਬਿੱਤ—ਗਜਾਨ, ਧਜਾਨ ਸੂਝਤ ਨ ਬੂਝਤ ਨ ਏਕ ਬਾਤ ਭੀਤਰ ਸੋ ਗੁੱਦੜ ਔ ਬਾਹਿਰ ਔਰਤੌਰੇ ਹੈਂ। ਭੇਡੋਂ ਮਾਹਿਂ ਊਂਟ ਕੀਪਛਾਨ ਨਾਹਿਂ ਕਰ ਸਕੈਂ ਬਾਤਨ ਮੈਂ ਚਾਤਰ ਔ ਸਾਧਨਾ ਮੇਂ ਹੌਰੇ ਹੈਂ ॥ ਕਾਮ ਕੇ ਅਧੀਨ, ਲੋਭ ਮੋਹ ਮੇਂ ਪ੍ਰਬੀਨ ਸਦਾ ਨਾਮਕੇ ਤਜਾਗੀ ਔਰਵਿਸ਼ਜੋਂ ਕੇ ਭੌਰੇ ਹੈਂ। ਧਰਮ ਹੀਨ ਕਰਮ ਹੀਨ ਦੇਖੀਏ ਕਰਤਾਰ ਸਿੰਘ, ਗੁਰੂ ਭਏ ਅੰਧੇ ਔਰ ਚੇਲੇ ਭਏ ਬੌਰੇ ਹੈਂ ॥ ੧੧ ॥

ਆਂਖੇਂ ਸਾਬ ਹੋਤ ਭੀ ਤੋ ਲੋਕ ਭਏ ਅੰਧੇ ਹੈਂ

ਕਬਿੱਤ—ਭੇਡ ਪੀਛੇ ਭੇਡ ਚਲੇ ਜੱਗ ਕੀ ਯਹਿ ਰੀਤ ਭਲੀ ਸੂਝਤ ਨ ਕਛੂ ਮਾਰੇ ਅਕਲ ਕੋ ਜੰਦੇ ਹੈਂ । ਭੇਖ ਦੇਖ ਲੀਆ ਝੱਟ ਬੇਚ ਦੀਆ ਜੀਆ ਤਬ ਕਰਮ ਪਛਾਨਤ ਨ ਚੰਗੇ ਔਰ ਮੰਦੇ ਹੈਂ ਕੰਨਾਂ ਮੰਨਾਂ ਕੁਰ ਕਰਵਾਏ ਧਾਰ ਲੀਆ ਗੁਰ ਲੀਕ ਕੇ ਫ਼ਕੀਰ ਗੱਡ ਸਾਬ ਬੰਧੇ ਹੈਂ। ਕਰੇਂ ਪਰਮਾਰਥ ਕੀ ਸੂਝ ਨ ਕਰਤਾਰ ਸਿ ਆਂਖੇਂ ਸਾਬ ਹੋਤ ਭੀ ਤੋ ਲੋਕ ਭਏ ਅੰਧੇ ਹੈਂ ॥ ੧੨ ॥

ਗੁਰੂ ਅੱਗਜਾਨੀ ਹਰਗਿਜ਼ ਨਹੀਂ ਚਾਹੀਏ

ਕਬਿੱਤ—ਟੂਟਾ ਫੂਟਾ ਬੇੜਾ ਤੇ ਮਲਾਹ ਅੰਧਾ ਆਂਖਨ ਸੇ ਸਾਗਰ ਕੇ ਪਾਰ ਕਹੋ ਕੈਸੇ ਤਰ ਜਾਈਏ। ਭੇਡ ਹੂੰ ਕੀ ਪੂਛ ਫੜੀ ਕੈਸੇ ਜਾਇ ਨਦੀ ਤਰੀ ਪਿੰਗਲੇ ਕੰਧਾੜੇ ਚੜ੍ਹ ਕਹਾਂ ਤਕ ਧਾਈਏ॥ ਨੀਮ ਤੋ ਹਕੀਮ ਕੈਸੇ ਰੋਗੀਆਂ ਕਾ ਜਾਇ ਰੋਗ ਹੋੱਛਾ ਕਰ ਸ਼ਾਹੁ ਕੈਸੇ ਇੱਜ਼ਤ ਵਧਾਈਏ। ਪੂਰੇ ਗੁਰੂ ਬਿਨ੍ਹਾ ਕੈਸੇ ਮੁਕਤੀ ਕਰਤਾਰ ਸਿੰਘ ਗੁਰੂ ਅਗਜਾਨੀ ਹਰਗਿਜ਼ ਨਹੀਂ ਚਾਹੀਏ॥ ੧੩॥

ਸਤਿਸੰਗ ਸਭ ਹੀ ਤੇ ਉੱਤਮ ਪਛਾਨੀਏਂ

ਕਬਿੱਤ—ਚੰਦਨ ਕਾ ਰੁੱਖ ਜਿਸ ਜੰਗਲ ਕੇ ਬੀਚ ਹੋਏ ਕਰੇ ਸਭ ਰੁੱਖ ਸੋ ਮੈਲਾਗਰ ਮਹਾਨੀਏਂ। ਪਾਰਸ ਕੇ ਸੰਗ ਸੇ ਕੁਧਾਤ ਸੋਨਾ ਹੋਇ ਜਾਤ, ਪਾਵੈ ਬਹੁ ਮੋਲ ਕਰ ਉੱਤਮ ਬਖਾਨੀਏਂ। ਭਲੋ ਸੰਗ ਕਰ ਸਭ ਜੱਗ ਮੇਂ ਭਲਾਈ ਲੇਤ ਨੀਚ ਸੰਗ ਮਿਲੇ ਜੋਊ ਨੀਚ ਹੋਇ ਮਾਨੀਏਂ। ਕਾਗਨ ਸੇ ਹੰਸ ਕਰਤਾਰ ਸਿੰਘ ਕਰ ਦੇਤ, ਸਤਿਸੰਗ ਸਭ ਹੀ ਤੇ ਉੱਤਮ ਪਛਾਨੀਏਂ॥ ੧੪॥

ਨੀਚਨ ਸੇ ਊਂਚ ਸਤਿਸੰਗ ਨੇ ਹੀ ਕਰੇ ਹੈਂ

ਕਬਿੱਤ—ਬਾਲਮੀਕ ਬੱਟਵਾਰਾ ਰਾਮ ਕਾ ਪਿਆਰਾ ਸੋਈ ਭੀਲਨੀ ਕੁਜ਼ਾਤ ਕੇ ਸੋ ਪਾਪ ਸਭ ਹਰੇ ਹੈਂ। ਸਦਨਾ ਕਸਾਈ, ਰਵਿ-ਦਾਸ ਤੋ ਚੁਮਾਰ, ਜਾਂ ਕੇ ਚਰਨੋਂ ਕੇ ਊਪਰ ਸੋ ਸੀਸ ਲੋਕ ਧਰੇ ਹੈਂ॥ ਨਾਮ ਦੇਵ ਛੀਂਬਾ ਤੋ ਕਬੀਰ ਕੌਣ ਊਂਚੀ ਜ਼ਾਤ ਭਗਤੋਂ ਕੇ ਆਜ ਸਿਰਤਾਜ ਵਹਿ ਖਰੇ ਹੈਂ। ਦੇਖੀਏ ਵਿਚਾਰ ਨਿਰਧਾਰ ਕਰਤਾਰ ਸਿੰਘ, ਨੀਚਨ ਸੇ ਊਂਚੇ ਸਤਿਸੰਗ ਨੇ ਹੀ ਕਰੇ ਹੈਂ॥ ੧੫॥

ਜੈਸਾ ਕੋਈ ਸੰਗ ਕਰੇ ਤੈਸੋ ਹੋਇ ਜਾਤ ਹੈ

ਕਬਿੱਤ—ਚੋਰ ਕਰ ਸੰਗ, ਚੋਰੀ ਸੀਖਤ ਨਿਸ਼ੰਗ ਸਭ ਸੰਤਨ ਕਾ ਸੰਗ ਕਰੇ ਸੋਈ ਸੁਖ ਪਾਤ ਹੈ। ਕੰਜਰੋਂ ਕੀ ਮੈਨਾ ਗਾਲੀ ਦੇਤ ਗੰਦ ਬੋਲਤ ਹੈ ਸੰਤਨ ਕਾ ਤੋਤਾ ਰਾਮ ਨਾਮ ਸਦਾ ਗਾਤ ਹੈ। ਬੈਠਤ ਲੁਹਾਰ ਪਾ ਕੱਪੜੇ ਸੋ ਸਾੜ ਲੇਤ ਗਾਂਧੀ ਪਾਸ ਬੈਠੇ ਤੋ ਸੁਗੰਧੀ ਖ਼ਾਸ ਆਤ ਹੈ॥

ਸੰਗ ਦੋਖ ਸਭ ਕੇ ਹੈ ਲਾਗਤ ਕਰਤਾਰ ਸਿੰਘ, ਜੈਸਾ ਕੋਈ ਸੰਗ ਕਰੇ ਤੈਸੋ ਹੋਇ ਜਾਤ ਹੈ ॥ ੧੬ ॥

ਕੁੱਤੇ ਕੀ ਤੋ ਪੂਛ ਸੀਧੀ ਹੋਇ ਨਾਹੀਂ ਕਬ ਹੀ

ਕਬਿੱਤ—ਚੰਦਨ ਕੇ ਪਾਸ ਰਹਿ ਬਾਂਸ ਨ ਸੁਗੰਧ ਲੇਤ ਚਕਮਕ ਤਜੇ ਨਾਹੀਂ ਆਗ, ਕਹੇਂ ਸਭ ਹੀ। ਗਧੇ ਕੋ ਨੁਲ੍ਹਾਏ ਗੰਗ ਬੈਲ ਨਾਹੀਂ ਹੋਇ ਜਾਤ, ਨੀਮ ਤੇ ਨ ਹੋਇ ਮੀਠੀ ਸੀਂਚੇ ਦੂਧ ਝਬ ਹੀ ॥ ਦੂਧ ਕੇ ਪਿਆਇ ਕਾਗ ਹੰਸ ਨਾਹੀਂ ਹੋਇ ਜਾਤ ਗੰਦਗੀ ਕਾ ਭੂੰਡ ਜਾਇ ਗੰਦਗੀ ਮੇਂ ਦਬ ਹੀ। ਤੁਖ਼ਮ ਕੇ ਨੀਚ ਨਾਹੀਂ ਸੁਧਰੇਂ ਕਰਤਾਰ ਸਿੰਘ, ਕੁੱਤੇ ਕੀ ਤੋ ਪੂਛ ਸਿਧੀ ਹੋਇ ਨਾਹੀਂ ਕਬ ਹੀ ॥ ੧੭ ॥

ਕੌਣ ਕਹੇ ਖਲ ਪੁਰਸ਼ ਇੰਦਰ ਸੇ ਮਾੜੇ ਹੈਂ

ਇੰਦਰ ਹਜ਼ਾਰ ਆਂਖ ਕਰ ਦੇਖੇ ਹਰੀ ਰੂਪ ਦੁਸ਼ਟ ਹਜ਼ਾਰ ਨੈਨ ਕਰ ਐਬਤਾੜੇ ਹੈਂ।ਇੰਦਰ ਤੋ ਬੱਜਰ ਸੇ ਮਾਰੇ ਸਦਾ ਪਾਪੀਓਂ ਕੋ ਯਹਿ ਤੋ ਜ਼ਬਾਨ ਬੱਜਰ ਕਰ ਰਿਦਾ ਫਾੜੇ ਹੈਂ। ਇੰਦਰ ਅੱਪਛਰੋਂ ਕਾ ਗਾਨ ਸੁਣ ਮਸਤ ਹੋਤ ਬਹਿ ਪੀ ਸ਼ਰਾਬ ਡੋਲੈਂ ਕੰਜਰੋਂ ਕੇ ਦਵਾਰੇ ਹੈਂ। ਪਾਪ ਕਰਨੇ ਮੇਂ ਹੈਂ ਬਹਾਦਰ ਕਰਤਾਰ ਸਿੰਘ ਕੌਣ ਕਹੇ ਖਲ ਪੁਰਸ਼ ਇੰਦਰ ਸੇ ਮਾੜੇ ਹੈਂ ॥ ੧੮ ॥

ਮੂਰਖੋਂ ਕੀ ਉਪਮਾ ਨ ਕਰੀ ਜਾਤ ਕਿਸੀ ਸੇ

ਕਬਿੱਤ—ਸਹੰਸ੍ਰ ਬਾਹੂ ਸਮ ਬੜੇ ਕਾਜ ਕੇ ਬਿਗਾੜਨੇ ਕੋ ਇਨਕੀ ਹਜ਼ਾਰ ਭੁਜਾਂ ਦੇਖੀਂ ਸਮ੍ਰੱਥ ਹੈਂ। ਸੋਵਨੇ ਮੇਂ ਕੁੰਭਕਾਨ ਹੂੰ ਸੋ ਭੀ ਜ਼ਿਆਦਾ ਦੇਖੇ ਗੁੱਸੇ ਮੇਂ ਮਹਿਖਾਸਰ ਸੇ ਆਗੇ ਏਕ ਹੱਥ ਹੈਂ। ਹਠੀ ਭੀ ਤੋ ਮੂੜ੍ਹ ਲੋਕ ਰਾਵਨ ਸੇ ਕਮ ਨਾਹੀਂ ਕਪਟੀ ਤੋ ਕਾਲ ਨੇਮ ਦੈਂਤ ਸੇ ਭੀ ਤੱਥਹੈਂ। ਮੇਰੀ ਏਕ ਜੀਭ ਕੈਸੇ ਵਰਨੂੰ ਕਰਤਾਰ ਸਿੰਘ ਨੀਚ ਪੁਰਸ਼ ਗੁਣੋ ਮੇਂ ਅਗਾਧ ਔ ਅਕੱਥ ਹੈਂ ॥ ੧੯ ॥

ਐਸੇ ਉਪਕਾਰੀ ਦੇਖੇ ਮੂਰਖ ਵਿਚਾਰ ਕਰ

ਕਬਿੱਤ—ਜੈਸੇ ਮਾਖੀ ਦੇਖੀ ਆਂਖੀ, ਪੜ ਕਰ ਘੀ ਮਾਹਿਂ ਆਪ ਮਰ ਜਾਵੇ ਭਾਵੇ ਦੂਜੇ ਕਾ ਵਿਗਾੜ ਕਰ। ਜੈਸੇ ਗੜੇ ਪੜੇਂ ਅਸਮਾਨ ਹੂੰ ਤੇ ਆਨ ਕਰ ਆਪ ਗਲ ਜਾਵਤੇ ਹੈਂ ਖੇਤੀ ਕੇ ਉਜਾੜ ਕਰ। ਤੈਸੇ ਬਾੜ੍ਹ

ਮੂਰਖੋਂ ਕੀ ਘਾਤ ਕਰੇ ਦੂਸਰੇ ਕਾ ਆਪ ਜਲ ਜਾਇੰ ਘਰ ਦੂਸਰੇ ਕਾ ਸਾੜ ਕਰ। ਆਪਨੀ ਗੁਵਾਇੰ ਭੈਂਸ ਦੂਸਰੇ ਕੇ ਰੱਸੇ ਲੀਏ ਐਸੇ ਉਪ-ਕਾਰੀ ਦੇਖੇ ਮੂਰਖ ਵਿਚਾਰ ਕਰ ॥ ੨੦॥

ਨੀਚਨ ਕੇ ਸੰਗ ਸੇ ਤੋ ਈਸ਼ਰ ਬਚਾਏ ਜੀ ॥

ਕਬਿੱਤ—ਨੀਚ ਕਾ ਹੈ ਸੰਗ ਜੈਸੇ ਕੇੱਲੇ ਕੇ ਨਿਕਟ ਬੇਰ ਜੋਊ ਕਰੇ ਸੰਗ ਸੋਊ ਦੁੱਖੜਾ ਉਠਾਇ ਜੀ। ਕੋਲਿਆਂ ਦੀ ਕਰਕੇ ਦਲਾਲੀ ਮੂੰਹ ਕਾਲਾ ਹੋਇ ਬੋ ਆਵੇ ਮੁੱਖ ਸੇਂ ਪਿਆਜ਼ ਜੋਊ ਖਾਇ ਜੀ ॥ ਹਵਾ ਸੰਗ ਧੂੜ ਮਿਲੀ ਜਾਇ ਅਸਮਾਨ ਬੀਚ*ਨੀਚ ਪਾਨੀ ਸੰਗ ਮਿਲ ਚੀਕੜ ਸਦਾਇ ਜੀ ॥ ਕੌਣ ਸੁ ਕਲੰਕਤ ਨ ਭਯੋ ਕਰਤਾਰ ਸਿੰਘ, ਨੀਚਨ ਕੇ ਸੰਗ ਸੇ ਤੋ ਈਸ਼ਰ ਬਚਾਇ ਜੀ ॥ ੨੧ ॥

ਸੰਤ ਔਰ ਈਸ਼ਰ ਮੇਂ ਭੇਦ ਨਾਹਿੰ ਜਾਨੀਏਂ

ਕਬਿੱਤ—ਲੋਹਾ ਜੈਸੇ ਅਗਨ ਮੇਂ ਆਪਣੇ ਗਵਾਇ ਗੁਣ ਅਗਨ ਕੇ ਧਾਰ ਗੁਣ ਅਗਨ ਪ੍ਰਮਾਨੀਏਂ। ਚੂੰਨਾ ਜਿਉਂ ਸੁਫੈਦੀ ਤਜੇ ਹਲਦੀ ਪੀਲੱਤਨ ਕੋ ਦੋਨੋ ਫਿਰ ਮਿਲਕਰ ਲਾਲ ਰੰਗ ਭਾਨੀਏਂ ॥ ਪਾਨੀ ਛੋਡ ਆਪਣਾ ਸਰੂਪ ਦੂਧ ਮਾਹਿੰ ਮਿਲੇ ਦੂਧ ਕੇ ਸਮਾਨ ਬਿਕੇ ਜਗਤ ਮੇਂ ਮਾਨੀਏਂ। ਤੈਸੇ ਮੇਟ ਖ਼ੁਦੀ ਹੋ ਖ਼ੁਦਾਇ ਕਰਤਾਰ ਸਿੰਘ, ਸੰਤ ਔਰ ਈਸ਼ਰ ਮੇਂ ਭੇਦ ਨਾਹਿੰ ਜਾਨੀਏਂ ॥ ੨੨ ॥

ਦੇਖੀਏ ਬਿਚਾਰ ਚੰਗੀ ਸੰਤਨ ਕੀ ਕੁਤੀਆ

ਕਬਿੱਤ—ਰਾਮ ਨਾਮ ਸੁਣੇ ਕਰੇ ਸੰਤਨ ਦਰਸ ਸਦਾ ਚਰਨ ਧੂੜ ਮਾਹਿੰ ਲੇਟੇ ਜਾਗਤ ਔਰ ਸੁੱਤੀਆ ॥ ਨੀਚਨ ਕੀ ਮਾਇ ਸਦਾ ਨੀਚ ਹੀ ਕਮਾਇ ਕਾਮ ਪਾਪ ਹੀ ਬਸਾਹੇ ਕਾਢੇ ਪਾਪ ਹੀ ਕੀ ਬੁੱਤੀਆ। ਸੰਤਨ ਕੀ ਕੂਕਰੀ ਸੋ ਸੰਗ ਰਹਿ ਸੰਤਨ ਕੇ ਨੀਚਨ ਕੀ ਮਾਇ ਰਹੇ ਪਾਪ ਮਾਹਿੰ ਜੁੱਤੀਆ ॥ ਦੁਸ਼ਟ ਜੀਵ ਜਣੇ ਜਿਸ ਉਸ ਸੇ ਕਰਤਾਰ ਸਿੰਘ, ਦੇਖੀਏ ਬਿਚਾਰ ਚੰਗੀ ਸੰਤਨ ਕੀ ਕੁੱਤੀਆ ॥ ੨੩ ॥

ਸੰਤਨ ਕੀ ਦਾੱਸੀ ਤੁੱਲ ਰਾਜਾ ਕੀ ਨ ਰਾਨੀ ਹੈ

ਕਬਿੱਤ—ਰੂਪਵਤੀ, ਧਨਵਤੀ, ਜੋਬਨ ਕੇ ਮਾਨ ਮੱਤੀ ਉਮ… ਸੁ

*ਨੀਚ ਪਾਣੀ— ਗਲੀਆਂ ਤੇ ਮੋਰੀਆਂ ਦਾ।

ਸਾਰੀ ਜਾਂਕੀ ਵਿਸ਼ੇ ਮਹਿ ਬਿਲਾਨੀ ਹੈ। ਹਾਰ ਔ ਸ਼ਿੰਗਾਰ ਮਾਹਿ ਵਿਸ਼ੇ ਕੇ ਵਿਹਾਰ ਮਾਹਿ ਬਾਗ਼ ਪਰਵਾਰ ਮਾਹਿੰ ਜ਼ਿੰਦਗੀ ਵਿਹਾਨੀ ਹੈ। ਸੰਤਨ ਕੀ ਸੇਵ ਕਰੀ, ਜਾਪ ਕਰਯੋ ਹਰੀ ਹਰੀ ਲੰਗਰ ਪਕਾਯੋ ਔਰ ਢੋਯੋ ਸਦਾ ਪਾਨੀ ਹੈ॥ ਹਾਥ ਪਾਉਂ ਸੇਵਾ ਕਰ ਸਫ਼ਲੇ ਕਰਤਾਰ ਸਿੰਘ, ਸੰਤਨ ਕੀ ਦੱਾਸੀ ਤੁੱਲ ਰਾਜਾ ਕੀ ਨ ਰਾਨੀ ਹੈ॥ ੨੪॥

ਸੰਤ ਕੀ ਪਛਾਨ ਭੀ ਤੋ ਕਰਨੀ ਉਖੇਰੀ ਹੈ

ਕਬਿੱਤ—ਲਾਖੋਂ ਬੈਠੇ ਧੂਨੀ ਤਾਏ ਸਿਰੋਂ ਮੇਂ ਸੁਵਾਹ ਪਾਏ ਲਾਖੋਂ ਰੂਪ ਭਗਵੇ ਕਰੱਤ ਲੈਕੇ ਗੇਰੀ ਹੈ। ਲਾਖੋਂ ਨੇ ਮੁੰਡਾਏ ਮੂੰਡ ਭੂੰਡ ਬਨੇ ਵਿਸ਼ਯੋਂ ਕੇ ਲਾਖੋਂ ਨੇ ਪੜਾਇ ਕਾਨ ਜਾਨ ਯਹਿ ਚੰਗੇਰੀ ਹੈ॥ਲਾਖੋਂ ਫਿਰੇਂ ਨਾਂਗੇ ਲਾਖੋਂ ਗੋਦੜੀ ਬਣਾਇ ਸਾਂਗੇ ਮਾਂਗ ਮਾਂਗ ਖਾਏਂ ਲਾਖੋਂ ਹਮ ਨੇ ਯਹਿ ਹੇਰੀ ਹੈ। ਠੱਗ ਕਿਸੇ ਕਹੇਂ ਸੰਤ ਕਿਸਕੋ ਕਰਤਾਰ ਸਿੰਘ, ਸੰਤ ਕੀ ਪਛਾਨ ਭੀ ਤੋ ਕਰਨੀ ਉਖੇਰੀ ਹੈ॥ ੨੫॥

ਕੋਈ ਕੋਈ ਸੰਤ, ਠੱਗ ਫਿਰਤੇ ਹਜ਼ਾਰ ਹੀ

ਕਬਿੱਤ—ਫਿਰਤੇ ਲਟੋਰ ਕਾਮ ਕਰਨੇ ਕੇ ਚੋਰ ਭੈੜੇ, ਔਧੂ ਔ ਨਿਕੱਮੇ ਕਰ ਸਕਤ ਨ ਕਾਰ ਹੀ। ਮਾਈ ਔਰ ਬਾਪ ਕੇ ਨ ਭੈਣ ਭਾਈ ਸਾਕ ਕੇ ਨ ਜਾਪ ਔਰ ਤਾਪ ਕੇ ਨ ਮੂਰਖ ਗਵਾਰ ਹੀ। ਹਲ ਛੋਡ ਨੱਠੇ ਪੱਠੇ ਪੁੱਟਨੇ ਸੇ ਡਰੇ ਦਿਲ ਪਾਲਿਆ ਗ੍ਰਿਸਤ ਨਾਹਿੰ ਕੀਤਾ ਰੁਜ਼ਗਾਰ ਹੀ। ਖਾਵਤੇ ਹਰਾਮ ਕੋਈ ਕਾਮ ਨ ਕਰਤਾਰ ਸਿੰਘ, ਕੋਈ ਕੋਈ ਸੰਤ, ਠੱਗ ਫਿਰਤੇ ਹਜ਼ਾਰ ਹੀ॥ ੨੬॥

ਐਸੇ ਸ਼ੁਭ ਸੰਤਨ ਕੋ ਹਮਰੀ ਪ੍ਰਣਾਮ ਹੈ

ਕਬਿੱਤ—ਭੇਖ ਔ ਪਾਖੰਡ ਨਾਹੀਂ ਵੈਰ ਦੁਖ ਦੰਡ ਨਾਹੀਂ ਚਾਹੇਂ ਖੀਰ ਖੰਡ ਨਾਹੀਂ ਭਗਤੀ ਸੋਂ ਕਾਮ ਹੈ। ਅੰਦ੍ਰ ਔ ਬਾਹਿਰ ਸੇ ਬਾਤਨ ਔ ਜ਼ਾਹਿਰ ਸੇ ਦੇਖਨੇ ਮੇਂ ਏਕ ਸਮ ਜਾਪ ਰਾਮ ਨਾਮ ਹੈ॥ ਕਾਮ ਔ ਕ੍ਰੋਧ ਨਾਹੀਂ ਮਾਯਾ ਮੋਹ ਲੋਭ ਨਾਹੀਂ ਸ਼ਾਂਤ ਕਰਤਾਰ ਸਿੰਘ ਰਹਿਤੇ ਆਠੋਂ ਜਾਮ ਹੈ। ਅਤਿ ਸੇ ਕ੍ਰਿਪਾਲ ਦਯਾਲ ਵੈਰੀ ਮੀਤ ਕੋਊ ਨਾਹੀਂ ਐਸੇ ਸ਼ੁਭ ਸੰਤਨ ਕੋ ਹਮਰੀ ਪ੍ਰਣਾਮ ਹੈ॥ ੨੭॥

ਹੈਂ ਯਹਿ ਲੱਛਨ ਸੰਤਨ ਕੇਰੇ
ਖਾਵਤ, ਬੋਲਤ ਸੰਜਮ ਸੋਂ ਅਰ ਸੋਵਤ ਜਾਗਤ ਨਾਮ ਚਿਤੇਰੇ।
ਲੋਭ ਨ ਮੋਹ ਨ ਕਾਮ ਨ ਕ੍ਰੋਹ ਨ ਦੂਰ ਕਰੇ ਸਭ ਮਾਇਕ ਝੇਰੇ ॥
ਚਿੱਤ ਉਦਾਸ ਨ ਆਸ ਪਦਾਰਥ ਦੋਸ ਵਿਕਾਰ ਨ ਆਵਤ ਨੇਰੇ।
ਬੁੱਧ ਕਹੈ ਕਰਤਾਰ ਸਿੰਘ, ਸ਼ੁਭ ਹੈਂ ਯਿਹ ਲੱਛਨ ਸੰਤਨ ਕੇਰੇ ॥ ੨੯ ॥

---

## ਫੁਟਕਲ ਕਬਿੱਤ

ਕਬਿੱਤ—ਪੂਰਨ ਪ੍ਰੇਮ ਰੂਪ ਅੰਦਰ ਅਨੂਪ ਤੇਰੇ ਢੂੰਡੀਏ ਨ ਬਾਹਿਰ ਝਾਤ ਅੰਦਰੇ ਹੀ ਪਾਈਏ। ਪਾਈਏ ਓਹ ਮੋਤੀ ਜੋਤੀ ਜਿਸਦੀ ਪ੍ਰਕਾਸ਼ ਰਹੀ ਘੱਟ ਕੇ ਸਮੁੰਦਰ ਮੇਂ ਗ਼ੋਤਾ ਜਬ ਲਾਈਏ। ਲਾਈਏ ਪ੍ਰੀਤ ਰੀਤ ਪਾਈਏ ਮਾਹਬੂਬ ਵਾਲੀ ਬਿਰਹੋਂ ਦੀ ਅਗਨ ਪਲਕ ਮੇਂ ਬੁਝਾਈਏ। ਜਾਈਏ ਜੇ ਬਾਹਿਰ ਨ ਪਾਇ ਕਰਤਾਰ ਸਿੰਘ ਘਰ ਹੀ ਮੇਂ ਢੂੰਡ ਕੇ ਪਿਆਰਾ ਗਲ ਲਾਈਏ ॥੧॥

ਕ:—ਸੱਚ ਦੇ ਬਰਾਬਰ ਨ ਝੂਠ ਵਡਿਆਈ ਪਾਵੇ ਸੋਨੇ ਦੇ ਬਰਾਬਰ ਨ ਕੱਚ ਮੁੱਲ ਪਾਵੰਦਾ। ਜਿੱਥੋਂ ਤੱਕ ਹੋਵੇ ਸੱਚ ਬੋਲ ਕੇ ਵਿਹਾਰ ਕਰੋ ਸੱਚ ਨੂੰ ਨ ਅੱਗ ਸਾੜੇ ਚੋਰ ਨ ਚੁਰਾਵੰਦਾ॥ ਝੂਠ ਦਾ ਰੁਪੱਯਾ ਪੁੱਜੇ ਸੱਚ ਦੀ ਨ ਕੌਡੀ ਨਾਲ ਸੱਚ ਸਦਾ ਉੱਜਲਾ ਨ ਝੂਠਾ ਮੂਹ ਦਿਖਾਵੰਦਾ। ਸੱਚ ਸਿਰ ਸਿਹਰੇ ਸਦਾ ਬੱਝਦੇ ਕਰਤਾਰ ਸਿੰਘ ਲਾਹਨਤ ਦਾ ਤੌਕ ਗਲ ਝੂਠ ਦੇ ਸੁਹਾਵੰਦਾ ॥੨॥

ਕ:—ਅੰਨ ਹੁੰਦੇ ਘਰ ਭੁੱਖੇ ਮਰਦੇ ਦਲਿੱਦ੍ਰੀ ਨੇ ਪੀਸ ਔ ਪਕਾਇ ਮੂੰਹ ਆਪਣੇ ਨ ਪਾਣ ਜੋ। ਖੂਹ ਪਾਸ ਹੁੰਦਿਆਂ ਤਿਹਾਇ ਮਰਜਾਣ ਦੇਖੋ ਡੋਲ ਅਤੇ ਜੇਵੜੀ ਨ ਫੜ ਕੇ ਵਹਾਣ ਜੋ। ਨਦੀ ਵਿੱਚ ਬੇੜਾ ਡੁੱਬੇ ਹਿੰਮਤੀ ਸੋ ਬੱਚ ਜਾਂਦੇ ਰੁੜ੍ਹ ਜਾਂਦੇ ਸੋਈ ਹੱਥ ਪੈਰ ਨ ਹਲਾਣ ਜੋ। ਓਹਨਾਂ ਤਾਈਂ ਕੌਨ ਆ ਬਚਾਵੇ ਕਰਤਾਰ ਸਿੰਘ ਆਪਣੀ ਮਦਦ ਕੀਤੀ ਆਪ ਹੀ ਨ ਚਾਹਣ ਜੋ ॥ ੩ ॥

ਕ:—ਜੋਰਾਵਰਾਂ ਨਾਲ ਨਾਹੀਂ ਪੁੱਜਦੀ ਬਰਾਬਰੀ ਹੈ ਸਦਾ ਨੁਕਸਾਨ ਸਾਂਝ ਓਹਨਾਂ ਨਾਲ ਘੱਤਜਾਂ। ਅੱਗੋਂ ਦੀ ਜੇ ਲੰਗੀਏ ਤਾਂ ਚੱਕ ਵੱਢੇ ਕੌੜ ਘੋੜਾ ਪਿੱਛੋਂ ਦੀ ਜੇ ਲੰਘੀਏ ਤਾਂ ਮਾਰਦਾ ਦੁਲੱਤਜਾਂ॥ ਨੀਵੀਏਂ ਤਾਂ ਜ਼ੋਰਾਵਰ ਪੈਰ ਦੇ ਇਲਤਾੜ ਦੇਂਦੇ ਤਾਂ ਭੀ ਰਹਿਣ ਦੇਣ ਨ ਜੇ ਹੋਵੀਏ ਅਵੱਤਜਾਂ ਹੋਵੰਦਾ ਬਚਾ ਦੂਰ ਰਹੀਏ ਜੇ ਕਰਤਾਰ ਸਿੰਘ ਮੱਥਾ ਟੇਕ ਛਡੀਏ ਜੀ ਦੇਖ ਕੇ ਕੁਪੱਤਜਾਂ॥੪॥

ਕਃ—ਕਿਸੇਦੀ ਨ ਰੀਸ ਚੰਗੀ ਕਰਨਾ ਨਿਬਾਹ ਭਲਾ ਕਿਸੇ ਤਾਈਂ ਕਾਣਾਂ ਦੇਖ ਆਪ ਅੰਨੇ ਬਣੋ ਨਾ ਮਹਿਲ ਦੇਖ ਕਿਸੇਦਾ ਨ ਫੂਕ ਦਿਓ ਕੁੱਲੀ ਤਾਈਂ ਆਪਣੇ ਫਸਣ ਹਿੱਤ ਆਪ ਜਾਲ ਤਣੋ ਨਾ ਬਾਂਦਰਾਂ ਨੂੰ ਵੇਖਕੇ ਨ ਨੱਚ ਪਵੋ ਉਠ ਵਾਂਗੂ ਆਪਨੀ ਵਡਾਈ ਬੈਠ ਬੈਠ ਮੂੰਹੋਂ ਭਣੋ ਨ।ਸਿੱਧੀ ਚਾਲੇ ਸਦਾ ਚਲੋ ਚੱਲੋ ਕਰਤਾਰ ਸਿੰਘ ਮੰਦੀ ਰੀਸ ਕਰ ਭਲਿਆਈ ਮੂਲ ਗਣੋ ਨ ॥੫॥

ਕਃ—ਛੋਟਿਆਂ ਦੇ ਨਾਲ ਰਲ ਵੱਡੇ ਬਦਨਾਮ ਹੁੰਦੇ ਪਾਜ਼ੀਆਂ ਦੇ ਨਾਲ ਰਲ ਸੂਰਮੇ ਭੀ ਮਾਰੀਦੇ। ਬੇਰਾਂ ਕਰ ਇੱਟਾਂ ਪੈਣ ਪੱਤਿਆਂ ਤੇ ਟਾਹਣੀਆਂ ਨੂੰ ਲੁੱਚਿਆਂ ਦੇ ਸੰਗ ਭਲੇ ਮਾਨਸ ਭੀ ਤਾੜੀਦੇ।ਛੋਟਿਆਂ ਦੇ ਕੰਮ ਸਦਾ ਵੱਡਿਆਂ ਦੇ ਸਿਰ ਪੈਣ ਮੰਦਾ ਹੋਵੇ ਕੁੱਤਾ ਜੱਗ ਖਸਮਾਂ ਨੂੰ ਗਾਰੀਦੇ । ਸਿਰ ਦਾ ਹੀ ਗਹਿਣਾ ਸੋਹੇ ਸਿਰ ਤੇ ਕਰਤਾਰ ਸਿੰਘ ਕਾਗ ਹੰਸ ਹੋਵੇ ਨਾਹੀਂ ਬੈਠਕੇ ਅਟਾਰੀ ਤੇ॥੬॥

ਕਃ—ਵੱਡਿਆਂ ਦੀ ਤਾਂ ਹੀ ਵਡਿਆਈ ਹੋਵੇ ਜੱਗ ਵਿੱਚ ਛੋਟਿਆਂ ਦੇ ਔਗੁਣਾਂ ਨੂੰ ਚਿੱਤ ਨਾਹੀਂ ਧਾਰਦੇ। ਘਾਸ ਨੂੰ ਪਹਾੜ ਸਦਾ ਮੂੰਡ ਤੇ ਉਠਾਈ ਰਹਿੰਦੇ ਮੀਂਹ ਦੀਆਂ ਬੂੰਦਾਂ ਤਾਈਂ ਸਿਰ ਤੇ ਸਹਾਰਦੇ।ਆਪ ਦੁੱਖ ਝੱਲਕੇ ਪੁਚਾਣ ਲਾਭ ਲੋਕਾਂ ਤਾਈਂ ਬੱਦਲ ਹੋ ਨੀਵੇਂ ਕੰਮ ਫਿਰਦੇ ਸਵਾਰਦੇ।ਰੁੱਖ ਫਲ ਪਾਕੇ ਨੀਵੇਂ ਹੁੰਦੇ ਕਰਤਾਰ ਸਿੰਘ ਬਿਨ੍ਹਾ ਫਲੋਂ ਉੱਚਾ ਬਾਂਸ ਲੋਕ ਫਿਟਕਾਰਦੇ॥੭॥

ਕਃ—ਬੁਰਿਆਂ ਦੇ ਸੰਗ ਤੋਂ ਹਮੇਸ਼ ਰਹੋ ਸੰਗਦੇ ਹੀ ਨਹੀਂ ਤਾਂ ਚਿੱਟੇ ਕੱਪੜੇ ਨੂੰ ਦਾਗ਼ ਲੱਗ ਜਾਇਗਾ। ਕੋਲਿਆਂ ਦੀ ਕਰਕੇ ਦਲਾਲੀ ਮੂੰਹ ਕਾਲਾ ਹੋਏ ਬੈਠੀਏ ਲੋਹਾਰ ਪਾਸ ਕੱਪੜਾ ਜਲਾਇਗਾ।ਗਾਂਧੀ ਪਾਸ ਬੈਠਿਆਂ ਸ਼ਰਾਬ ਭੀ ਹੋ ਦੁੱਧ ਜਾਵੇ ਠੇਕੇ ਉੱਤੇ ਦੁੱਧ ਭੀ ਸ਼ਰਾਬ ਦਿਰਸਾਇਗਾ।ਭਲੀ ਬੁਰੀ ਸੰਗਤ ਦਾ ਫਲ ਕਰਤਾਰ ਸਿੰਘ ਭਲਾ ਅਤੇ ਬੁਰਾ ਛੱਭ ਅਸਰ ਪੁਚਾਇਗਾ ॥ ੮ ॥

ਕਃ—ਝੂਠ ਸੱਚ ਨਾਲੋਂ ਬਹੁਤਾ ਹੋਵੰਦਾ ਏ ਸ਼ੇਖ਼ੀਖ਼ੋਰਾ ਝੂਠ ਸਦਾ ਹੌਲਾ ਸੱਚ ਹੋਵੰਦਾ ਗੰਭੀਰ ਜੀ।ਪਰਖਣੇ ਦੇ ਸਮੇਂ ਮੂੰਹ ਝੂਠ ਦਾ ਹੈ ਕਾਲਾ ਜਾਇ ਸੱਚ ਖਾਕੇ ਤਾਉ ਹੁੰਦਾ ਉੱਜਲਾ ਅਖੀਰ ਜੀ। ਖੱਖੜੀਆਂ ਅੱਕਾਂ ਦੀਆਂ ਅੰਬਾਂ ਦਾ ਨ ਮੁੱਲ ਪਾਉਣ ਹੋਣ ਧਰਕੋਨੇ ਨਾਹੀਂ ਦਾਖ ਤੇ ਅੰਜੀਰ ਜੀ। ਸੱਚ ਦਾ ਹੈ ਮੁੱਲ ਸੱਚੀ ਖ਼ੁਸ਼ੀ ਕਰਤਾਰ ਸਿੰਘ ਝੂਠ ਤਾਈਂ ਲਾਹਨਤ ਹੈ ਸੁਣੋ ਮੇਰੇ ਵੀਰ ਜੀ ॥ ੯ ॥

ਕਃ—ਆਪਣਿਆਂ ਨਾਲ ਜਦ ਤੱਕ ਨ ਵਗਾੜ ਹੋਵੇ ਬਾਹਰੋਂ ਕੋਈ ਵੈਰੀ

ਆਕੇ ਦੁੱਖੜਾ ਪੁਚਾਇ ਨਾਅੰਦਰਦਾ ਰੋਗ ਜਦ ਤੱਕਰਹੇ ਅੰਦਰੇ ਹੀ ਬਾਹਰੋਂ ਆ ਬੀਮਾਰੀ ਕੋ ਸਰੀਰ ਨੂੰ ਦੱਬਾਇ ਨ। ਪਏ ਨ ਕੁਹਾੜੇ ਵਿੱਚ ਲੱਕੜ ਦਾ ਦਸਤਾ ਜੇ ਤਦੋਂ ਤੱਕ ਜੰਗਲ ਦਾ ਕੁਝ ਉਹ ਗਵਾਇ ਨ। ਘਰ ਗਿਆ ਪਾਟ ਮੋਇਆ ਦਹਿਸਰ ਕਰਤਾਰ ਸਿੰਘ ਆਪਣੀਆਂ ਬਾਹਾਂ ਕੋਈ ਆਪ ਹੀ ਤੁੜਾਇ ਨ ॥ ੧੦ ॥

ਕਃ-ਨੀਚਾਂਦਾ ਸੁਭਾਉ ਨੀਚ ਕਰਨੇਹੀ ਕੰਮ ਉਹਨਾਂ ਵੇਖਕੇ ਪਰਾਇ ਸੁੱਖ ਨੀਚ ਨਾਹੀਂ ਜਰਦੇ।ਮੱਖੀ ਆਪ ਮਰੇ ਘਿਓ ਨਾਸ ਕਰੇ ਦੂਸਰੇ ਦਾ ਈਰਖਾ ਦੀ ਅੱਗ ਵਿੱਚ ਨੀਚ ਸਦਾ ਸੜਦੇ। ਆਪ ਨਹੀਂ ਖਾਂਦੇ ਖਾਣ ਦੇਵੰਦੇ ਨ ਦੂਜਿਆਂ ਨੂੰ ਭਲਿਆਂ ਦੀ ਨਿੰਦਾ ਕਰ ਭਾਰ ਸਿਰ ਧਰਦੇ। ਨੀਚਾਂ ਦੀਆਂ ਅੱਖਾਂ ਤੋਂ ਲਾਭ ਹੋ ਕਰਤਾਰ ਸਿੰਘ ਬੁਧਵਾਨ ਆਦਮੀ ਵਿਹਾਰ ਸਭ ਕਰਦੇ॥੧੧॥

ਕਃ-ਮੱਤ ਦੇਣ ਵਾਲਾ ਵੈਰੀ ਚੰਗਾ ਮਾਉਂ ਚੰਦ੍ਰੀ ਤੋਂ ਪੇਟੋਂ ਜਣ ਬੱਚੇ ਜੋ ਕੁਮੱਤਹੈ ਸਿਖਾਵੰਦੀ।ਮੂਰਖਔਲਾਦ ਵਾਲੀ ਮਾਂ ਤੋਂ ਚੰਗੀਸੱਪਨੀਹੈ ਆਪਣੇਹੀ ਜਣ ਬੱਚੇ ਆਪ ਹੀ ਜੋ ਖਾਵੰਦੀ। ਮਾਂ ਦੀ ਗੋਦੋਂ ਵਿਗੜੀ ਔਲਾਦ ਮੁੜ ਸੌਰਦੀ ਨ ਫੇਰ ਕੋਈ ਵਿੱਦਜਾ ਅਸਰ ਨਾਹੀਂ ਪਾਵੰਦੀ। ਜੱਮ ਪਾਲ ਛੱਡਣੇ ਇਹਕੰਮਨਹੀਂਕਰਤਾਰਸਿੰਘ ਭਲੀਬੁਰੀ ਅਨਸਾ ਨੂੰ ਮਾਂ ਹੀਬਨਾਵੰਦੀ।੧੨।

ਕਃ-ਘੋੜੀ ਦੀ ਜੇ ਪੂਛ ਵੱਡੀ ਆਪਣਾ ਹੀ ਪਿੱਛਾ ਕੱਜੂ ਸੂਮ ਪਾਸ ਧਨ ਲਾਭ ਕਿਸੇ ਨੂੰ ਨ ਪਾਈ ਦਾ। ਸੋਨੇ ਦਾ ਸੁਮੇਰ ਹੱਥ ਕਿਸੇ ਦੇ ਨ ਕੁਝ ਦੇਵੇ ਖਾਰਾ ਹੈ ਸਮੁੰਦ ਪਾਣੀ ਪੀਕੇ ਮਰ ਜਾਈ ਦਾ। ਦਾਤਾ ਵਾਂਗ ਖੂਹ ਦੇ ਸਵਾਰੇ ਕੱਮ ਸਾਰਿਆਂ ਦੇ ਥੋੜ੍ਹਾ ਧਨ ਪਾਣੀ ਥਾਂ ਥਾਂ ਤੇ ਸਲਾਹੀ ਦਾ। ਦੁਨੀਆਂ ਦੇ ਵਿੱਚ ਓਹੋ ਵੱਡਾ ਕਰਤਾਰ ਸਿੰਘ ਥੋੜ੍ਹਾ ਬਹੁਤਾ ਲਾਭ ਜਿਸ ਪਾਸ ਤੋਂ ਉਠਾਈ ਦਾ ॥ ੧੩ ॥

ਕਃ-ਹਿੰਮਤ ਨੂੰ ਹਾਰ ਕੇ ਵਿਗਾੜ ਲਈਦੇ ਕੰਮ ਸਾਰੇ ਬਿਨ੍ਹਾਂ ਖੂਹ ਖੋਦੇ ਜਲ ਧਰਤੀ ਚੋਂ ਪਾਇ ਕੌਣ। ਬਿਗੜੇ ਬਗ਼ੈਰ ਅੱਗ ਲੱਕੜਾਂ ਚੋਂ ਨਿਕਲੇ ਨ ਬਿਨ੍ਹਾਂ ਕੋਹਲੂ ਪੀੜੇ ਤੇਲ ਤਿਲਾਂ ਵਿਚੋਂ ਪਾਇ ਕੌਣ। ਫੁੱਟ ਜਾਇ ਬੇੜਾ ਭਦ ਬਿਨ੍ਹਾਂ ਉਪਰਾਲਾ ਕੀਤੇ ਡੁੱਬ ਮੰਝ ਧਾਰ ਮਰੇ ਪਾਰ ਆ ਲੰਘਾਇ ਕੌਣ। ਆਪਣੀ ਨ ਆਪ ਕਰੇ ਮਦਦ ਕਰਤਾਰ ਸਿੰਘ ਡਿੱਗੇ ਪਿਆਂ ਤਾਈਂ ਬਾਹੋਂ ਫੜਕੇ ਉਠਾਇ ਕੌਣ ॥ ੧੪ ॥

ਕਃ—ਆਪਣੀ ਬੀਮਾਰੀ ਦੀ ਜੇ ਰੋਗੀ ਨ ਪੁਕਾਰ ਕਰੇ ਬਿਨ੍ਹਾ ਪੁੱਛੇ ਵੈਦ ਆਣ ਔਖਧੀ ਖੁਲਾਇ ਨ। ਮੌਤੋਂ ਡਰ ਮਾਰੇ ਨ ਸਮੁੰਦ ਵਿਚ ਗ਼ੋਤਾ ਜੇਹੜਾ ਰਤਨ ਅਮੋਲ ਮੋਤੀ ਬਾਹਰ ਬੈਠਾ ਪਾਇ ਨ। ਕਵੀ ਜੇ ਨ ਬੈਠ ਕਰ ਜਿਗਰ ਦਾ ਖੂਨ ਪੀਵੇ ਦੁਨੀਆਂ ਦੇ ਦਿਲ ਘਰ ਆਪਣਾ ਬਨਾਇ ਨ। ਆਪਣਿਆਂ ਪੈਰਾਂ ਤੇ ਜੋ ਉਠੇ ਨ ਕਰਤਾਰ ਸਿੰਘ ਡਿਗਦੇ ਨੂੰ ਡੇਗੇ ਜੱਗ ਪਕੜ ਉਠਾਇ ਨ॥੧੫॥

ਕਃ—ਘਰ ਹੋਵੇ ਬਿਤ ਮਿੱਤ ਬਣਦੇ ਅਨੇਕ ਆਏ ਘੇਰ ਘੇਰ ਬੈਠਦੇ ਖੁਸ਼ਾਮਦੀ ਆ ਸੁੱਖ ਵਿੱਚ। ਤੇਰੇ ਤਾਂ ਪਸੀਨੇ ਥਾਂ ਖ਼ੂਨ ਅਸੀ ਡੋਲ੍ਹੀਏ ਜੀ ਕਹਿਣ ਤਦ ਤੱਕ ਜਦ ਪੈਂਦਾ ਰਹੇ ਮੁੱਖ ਵਿੱਚ। ਸੁਖ ਵਿੱਚ ਯਾਰ ਦੀ ਪਛਾਣ ਨ ਕਰਤਾਰ ਸਿੰਘ ਨਾਰੀ ਔਰ ਮਿੱਤ ਦੀ ਪਛਾਣ ਹੁੰਦੀ ਭੁੱਖ ਵਿੱਚ। ਖਾਣੇ ਦੇ ਤਾਂ ਮਿੱਤ੍ਰਾਂ ਦੀ ਥੁੜ ਨਹਿੰ ਜੱਗ ਮਹਿੰ ਅਸਲੀ ਤਾਂ ਮਿਤ੍ਰ ਜੋ ਕੰਮ ਆਵੇ ਦੁੱਖ ਵਿੱਚ॥ ੧੬ ॥

ਕਃ—ਘਰ ਦੇ ਸਮਾਨ ਨ ਜਹਾਨ ਵਿੱਚ ਥਾਨ ਕੋਈ ਘਰ ਜਿਹਾ ਸੁੱਖ ਹੋਰ ਕਿਤੇ ਨ ਪਛਾਣੀਏਂ। ਮਿੱਠੀ ਬੋਲੀ ਨਾਰ ਪੁੱਤ ਆਗਜਾ ਸੁ ਕਾਰ ਹੋਵੇ ਜੀਆਂ ਦਾ ਪਯਾਰ ਦੁੱਖ ਵੈਰ ਨ ਨਸ਼ਾਨੀਏਂ। ਇਹੋ ਹੈ ਸੁਵ੍ਰਗ ਇਹਦੇ ਉਲਟ ਕਰਤਾਰ ਸਿੰਘ ਦੋਜ਼ਖ ਪਛਾਨ ਜਿੱਥੇ ਫੁੱਟ ਵੈਰ ਧਾਨੀਏਂ। ਜਿੱਥੇ ਇਤਫ਼ਾਕ ਤਿੱਥੇ ਸੁਖ ਵੱਸੇ ਰਾਤ ਦਿਨ ਬੇਇਤਫ਼ਾਕੀ ਮੂਲ ਦੁਖ ਦਾ ਹੀ ਜਾਨੀਏ॥ ੧੭ ॥

ਕਃ—ਜੀਆਂ ਦਾ ਪਿਆਰ ਸਤਕਾਰ ਵੱਡੇ ਛੋਟਿਆਂ ਦਾ ਸੇਵਾ ਮਾਤਾ ਪਿਤਾ ਜੀ ਦੀ ਪੁੱਤਰਾਂ ਨੂੰ ਪਿਆਰੀ ਜਹਿੰ। ਆਇ ਗਏ ਸਾਧ ਸੰਤ ਸੇਵ ਪੂਜ ਕੁਲ ਇਸ਼ਟ ਵੱਡੇ ਛੋਟ ਇਕ ਦੂਸਰੇ ਦੇ ਹਿਤਕਾਰੀ ਜਹਿੰ ਭਗਤੀ ਪ੍ਰੇਮ ਸੇਵਾ ਗੁਣ ਇਹ ਕਰਤਾਰ ਸਿੰਘ ਹੋਰ ਜਾਨ ਪਤੀਬ੍ਰਤ ਵੱਸਦੀ ਹੈ ਨਾਰੀ ਜਹਿੰ। ਓਹੋ ਹੈ ਸੁਰਗ ਭਾਈ ਹੋਰ ਕਿੱਥੇ ਭਾਲੀਏ ਜਾ ਜਿਸ ਘਰ ਵਿੱਚ ਇਕ ਜੀਵ ਭੀ ਵਿਕਾਰੀ ਨਹਿੰ॥ ੧੯ ॥

ਕਃ—ਕਾਬਲ ਦੇ ਵਿੱਚ ਹੋਏ ਸੇਬ ਤੇ ਅੰਗੂਰ ਸੁਣ ਖੁਸ਼ੀ ਹੋ ਕੇ ਝੋਲੀ ਵਿੱਚੋਂ ਬੇਰ ਨਾਹੀਂ ਸੁੱਟੀਏ। ਵੇਖ ਕੇ ਸ਼ਰੀਕਾਂ ਘਰ ਮੁੰਡੇ ਸੋਹਣੇ ਖੇਡਦੇ ਤਾਂ ਆਪਣੇ ਕੁਸੋਹਣਯਾਂ ਦਾ ਗਲ ਨਾਹੀਂ ਘੁੱਟੀਏ। ਸੋਚ ਕਰਕੇ ਨਤੀਜਾ ਕੰਮ ਕਰੀਏ ਕਰਤਾਰ ਸਿੰਘ ਫਸ ਦੁਖਾਂ ਵਿੱਚ ਫੇਰ ਐਵੇਂ ਨਾਹੀ ਛੁੱਟੀਏ। ਕਾਹਲੀ ਅੱਗੇ ਟੋਏ ਸਦਾ ਆਖਦੇ ਦਾਨਾ ਸਾਰੇ ਅਗਲਾ ਸੰਭਾਲ ਪੈਰ ਫੇਰ ਪਿੱਛੋਂ ਪੁਟੀਏ॥ ੧੯ ॥

ਕਃ—ਸੁਖ ਸੰਤੋਖ ਮਾਹਿੰ ਦੁਖਹੈ ਬੇਸਬਰੀ ਮੇਂ ਪਿੱਛੇ ਲੱਗ ਤ੍ਰਿਸ਼ਨਾ ਦੇ ਥਾਂ ਥਾਂ ਨ ਡੋੱਲੀਏ। ਡੋੱਲੀਏਨ ਦੇਖਕੇ ਪਰਾਯਾ ਧਨ ਧਾਮ ਭਾਈ ਬੀਜਿਆ ਜੋ ਬੀਜ ਸੋਈ ਆਨਪਿਆ ਝੋੱਲੀ ਏ। ਲਏਪਾ ਕਰਮਾਂ ਦੇ ਫਲ ਕਰਤਾਰ ਸਿੰਘ ਦੂਸਰੇ ਨੂੰ ਦੋਸ਼ ਦੇਇ ਅਨਰਥ ਕਾਹਨੂੰ ਤੋੱਲੀਏ।ਤੋੱਲੀਏ ਸਦਾ ਹੀ ਪੂਰਾ ਡੋੱਲੀਏ ਨ ਸਤ ਛੋੜ ਸਾਰਾਜਗ ਆਪਣਾ ਜੇ ਮਿਠਾ ਮੂੰਹੋਂ ਬੋੱਲੀਏ॥੨੦॥

ਕਃ—ਉੱਚਾ ਹੰਕਾਰ ਵਿੱਚ ਬਾਂਸ ਫਲੋਂ ਖ਼ਾਲੀ ਰਿਹਾ ਉੱਚਾ ਟਿੱਬਾ ਪਾਣੀ ਦੀ ਨ ਬੂੰਦ ਠਹਿਰਾਂਵਦਾ। ਉੱਚਾ ਹੋਯਾ ਬੱਦਲ ਨ ਵੱਸਦਾ ਹੈ ਕਦੇ ਭਾਈ ਉੱਚਾ ਰੁਖ ਸਿੰਬਲ ਦਾ ਫਲ ਨ ਥਿਆਂਵਦਾ। ਉੱਚਾ ਹੰਕਾਰੀ ਕਰਤਾਰ ਸਿੰਘ ਆਦਮੀ ਜੋ ਜੱਗ ਵਿੱਚ ਕਦੇ ਵਡਿਆਈ ਨਾਹੀਂ ਪਾਂਵਦਾ। ਟਿੱਬਿਆਂ ਤੋਂ ਪਾਣੀ ਰੁੜ੍ਹ ਨੀਵੀਂ ਥਾਈਂ ਠਹਿਰਦਾ ਆ ਗੇਂਦ ਜਾਕੇ ਉੱਚਾ ਮੁੜ ਧਰਤੀ ਤੇ ਆਂਵਦਾ॥ ੨੧॥

ਕਃ—ਜਿੱਥੇ ਅਧਿਕਾਰ ਨਾਹੀਂ ਬੋੱਲੀਏ ਵਿਚਾਰ ਓਥੇ ਦੂਸਰੇ ਦੇ ਕੱਮ ਵਿੱਚ ਦਖਲ ਨ ਦੀਜੀਏ। ਦੀਜੀਏ ਨ ਰਾਹ ਜਾਂਦੇ ਵੇਲਨੇ ਦੇ ਵਿੱਚ ਹੱਥ ਸਮਝ ਵਿਚਾਰ ਕਿਸੇ ਕੱਮ ਤਾਈਂ ਕੀਜੀਏ। ਕੀਜੀਏ ਨ ਕਾਹਲੀ ਠਹਿਰ ਸੋਚੀਏ ਕਰਤਾਰ ਸਿੰਘ ਕਾਹਲੀ ਅੱਗੇ ਟੋਏ ਮੁੜ ਡਿੱਗ ਪਛਤੀਜੀਏ। ਜਿਸਦਾ ਨਤੀਜਾ ਅੰਤ ਦਿਸਦਾ ਖ਼ਰਾਬ ਹੋਵੇ ਓਸ ਕੱਮ ਵਿੱਚ ਹਿੱਸਾ ਕਾਹਨੂੰ ਫੇਰ ਲੀਜੀਏ॥੨੨॥

ਕਃ—ਜਿਨਾ ਹੋਵੇ ਵਿੱਤ ਕੱਮ ਓਤਨਾ ਹੀ ਕਰੋ ਚੰਗਾ ਵਿਤੋਂ ਬਾਹਰਾ ਕੱਮ ਕੀਤਾ ਅੰਤ ਨੂੰ ਖ਼ਵਾਰੀ ਦੇ। ਖ਼ਰਾਂ ਦੇ ਦੁਲੱਤਿਆਂ ਨੂੰ ਖ਼ਰ ਹੀ ਸਹਾਰਦੇ ਨੇ ਹਾਥੀਆਂ ਤੋਂ ਹਾਥੀਆਂ ਦੇ ਭਾਰ ਹੀ ਸਹਾਰੀਦੇ। ਜ਼ੋਰਾਵਰਾਂ ਨਾਲ ਰੀਸ ਪੁੱਜੇ ਨ ਕਰਤਾਰ ਸਿੰਘ ਮੁਰਗਾ ਸੋ ਕਿਵੇਂ ਨਾਲ ਹੰਸਾਂ ਦੀ ਉਡਾਰੀਦੇ। ਸ਼ੇਖ਼ੀ ਖ਼ੋਰੇ ਹੱਛੇ ਕੱਮ ਕਰਦੇ ਦਿਖਾਵੇ ਦੇ ਜੋ ਦੁਖੀ ਹੁੰਦੇ ਅੰਤ ਵਿੱਚ ਫਸ ਕੇ ਲਾਚਾਰੀਦੇ॥੨੩॥

ਕਃ—ਪੜਦਾਨ ਕੋਈ ਹੈ ਕੰਗਾਲਤਾ ਦੇ ਸਿਰ ਉੱਤੇ ਹੁਕਮ ਤੇ ਦੌਲਤ ਦਾ ਪੜਦਾ ਹੈ ਭਾਰਾ ਜੀ। ਮਾੜੇ ਦਾ ਨ ਚੰਗਾ ਕੀਤਾ ਕਿਸੇ ਨੂੰ ਨਜ਼ਰ ਆਵੇ ਤਕੜੇ ਦਾ ਪਾਪ ਕਦੇ ਕਿਸੇ ਨ ਉਘਾਰਾ ਜੀ। ਮਾੜੇ ਦੀ ਚਾਦਰ ਦਾ ਦਾਗ਼ ਸਾਰੇ ਦੇਖਦੇ ਨੇ ਤਕੜੇ ਦਾ ਮੂੰਹ ਕਾਲਾ ਕਿਸੇ ਨ ਨਿਹਾਰਾ ਜੀ। ਮਾੜਾ ਦਰਗਾਹ ਵਿੱਚ ਤਕੜਾ ਕਰਤਾਰ ਸਿੰਘ ਤਕੜਾ ਸੋ ਪਾਪੀ ਜਾਇ ਅੰਤ ਫਿਟਕਾਰਾ ਜੀ॥ ੨੪॥

ਕਃ—ਮੂਰਖਾਂ ਦੇ ਸੰਗ ਕਰ ਤੰਗ ਹੁੰਦੇ ਬੁਧਵਾਨ ਮੂਰਖਾਂ ਦੀ ਯਾਰੀ ਭੀ ਖੁਆਰੀ ਦਾ ਹੈ ਮੁੱਢ ਵੀਰ। ਬੇਰੀ ਅਤੇ ਕੇਲੇ ਦਾ ਮਿਲਾਪ ਜਾਣ ਮੂਰਖਾਂ ਦਾ ਹਿਤ ਨਾਲ ਮਿਲੇ ਭੀ ਓਹ ਦੇਂਵਦੇ ਸਰੀਰ ਚੀਰ। ਹਾਂ ਨਾਲ ਹਾਂ ਮੇਲ ਲੰਘ ਜਾਂਦਾ ਝੱਟ ਕੁਛ ਨਾਂਹ ਕਰਤਾਰ ਸਿੰਘ ਮੂਰਖਾਂ ਨੂੰ ਵੱਜੇ ਤੀਰ। ਡੁਬਦਿਆਂ ਮੂਰਖਾਂ ਦੀ ਫੜੀਏ ਜੇ ਬਾਂਹ ਭਾਈ ਮੰਨਣ ਅਹਿਸਾਨ ਨਾਹੀਂ ਉਲਟੇ ਹੋ ਪੈਣ ਕੀਰ ॥ ੨੫ ॥

ਕਃ—ਮੂਰਖ ਦੀ ਯਾਰੀ ਭੈੜੇ ਟੱਟੂ ਦੇ ਸਮਾਨ ਜਾਣ ਪਿੱਛੋਂ ਦੀ ਦੁਲੱਤੇ ਮਾਰੇ ਅੱਗੋਂ ਫੜੋ ਵੱਢਦਾ। ਮੂਰਖਾਂ ਦਾ ਹਾਸਾ ਭੀ ਤਾਂ ਊਠ ਦੇ ਹੈ ਨਾਚ ਵਾਂਗੂ ਵੈਰ ਪਿਆ ਮੂਰਖ ਭੀ ਪਿੱਛਾ ਨਾਹੀਂ ਛੱਡਦਾ। ਮੂਰਖ ਦੀ ਖੁਸ਼ੀ ਵੈਰ ਦੋਵੇਂ ਦੁਖਦਾਇਕ ਨੇ ਉਤਰਨਾ ਚੜ੍ਹਨਾ ਪਹਾੜਸੰਦੀ ਖੱਡ ਦਾ। ਚਤਰਸਿਆਨਾ ਓਹੋਪੁਰਖ ਕਰਤਾਰਸਿੰਘ ਮੂਰਖਾਂ ਤੋਂ ਕਿੱਲਾ ਹੈ ਪਰੇਰੇ ਜ਼ਰਾ ਗੱਡਦਾ ॥੨੬॥

### ਕਵੀ ਦੀ ਏਨਤੀ

ਇਹ "ਗਯਾਨ ਪ੍ਰਕਾਸ਼" ਗ੍ਰੰਥ ਸੋਹਣਾ ਸ਼ੌਕ ਦਿਲ ਦੇ ਨਾਲ ਬਣਾਯਾ ਏ
ਝੇੜੇ ਬਹੁਤ ਲੰਮੇ ਚੌੜੇ ਛੋੜ ਕਰਕੇ ਮਨ ਆਪਣੇ ਤਾਈਂ ਸਮਝਾਯਾ ਏ
ਮੱਤਾਂ ਆਪਣੇ ਮਨ ਨੂੰ ਦਿੱਤੀਆਂ ਨੇ ਤੀਰ ਅਸਲ ਨਸ਼ਾਨੇ ਤੇ ਲਾਯਾ ਏ
ਗੁੱਝੇ ਗੁਣ ਉਛਾਲ ਕੇ ਬਾਹਿਰ ਕੱਢੇ ਗੋਤਾ ਦਿਲ ਦਰਯਾ ਲਗਾਯਾ ਏ
ਤਿੰਨ ਪੈਂਤੀਆਂ ਤੇ ਤੀਹ ਬੈਂਤ ਸੋਹਣੇ ਰਾਗ ਇਸ਼ਕ ਹਕੀਕੀ ਦਾ ਗਾਯਾ ਏ
ਸ਼ੌਕ ਹੱਕ ਦੇ ਤਾਲਬਾਂ ਲਈ ਜਾਣੋਂ ਤੋਹਫ਼ਾ ਨਵਾਂ ਬਣਾ ਦਿਖਾਯਾ ਏ
ਰਾਜ ਨੀਤ ਦੇ ਅੰਗ ਭੀ ਭਰੇ ਸੋਹਣੇ ਮੂੜ੍ਹਾਂ ਸਿੱਧਿਆਂ ਤਈਂ ਸਿਖਾਯਾ ਏ
ਦੁਖ ਰੋ ਕੇ ਕਲਮ ਦੇ ਰਾਸਤੇ ਜੀ ਦਰਦ ਆਪਣੇ ਦਿਲੋਂ ਗਵਾਯਾ ਏ
ਇਹਦਾ ਹੱਕ ਨ ਕਿਸੇ ਨੂੰ ਹੈ ਦਿੱਤਾ ਸਿਰਫ਼ ਆਪਣੇ ਪਾਸ ਰਖਾਯਾ ਏ
ਮੇਰੀ ਆਗਿਆ ਬਿਨ੍ਹਾ ਨ ਕੋਈ ਛਾਪੇ ਲਿਖ ਸਭ ਤਾਈਂ ਸਮਝਾਯਾ ਏ
ਜਿਵੇਂ ਬਣ ਆਯਾ ਮੈਂ ਬਣਾ ਦਿੱਤਾ ਹੋਣਾ ਭੁੱਲ ਦਾ ਮੈਂ ਬਖਸ਼ਾਯਾ ਏ
ਮੰਦਾ ਚੰਗਾ ਜੋ ਇਹੋ ਕਰਤਾਰ ਸਿੰਘਾ ਕਰ ਪਾਜ ਨ ਕੁਝ ਜਤਾਯਾ ਏ

### ਕਵੀ ਦਾ ਪਤਾ

ਲਾ ਮਕਾਨ, ਮਕਾਨ ਹੈ ਸ਼ਾਇਰਾਂ ਦਾ ਨਾਮ ਸ਼ਹਿਰ ਦਾ ਬੇ ਮਸਲ ਸਮਝੋ
ਮਹੱਲੇ ਅਗਮ ਪੁਰੇ ਵਿਚ ਵੱਸਦੇ ਹਾਂ ਜਿੱਥੇ ਖ਼ੌਫ ਨ ਰਤੀ ਜ਼ਵਾਲ ਸਮਝੋ

ਡਾਕੂ, ਚੋਰ, ਬਦਮਾਸ਼ ਦੀ ਪਹੁੰਚ ਨਾਹੀਂ ਸੌਂਦੇ ਮਸਤ ਹੋ ਮੌਜ ਦੇ ਨਾਲ ਸਮਝੋ
ਸ਼ਾਹੂਕਾਰ ਸਾਰੇ ਓਥੇ ਵੱਸਦੇ ਨੇ ਨਜ਼ਰ ਆਂਵਦਾ ਨਹੀਂ ਕੰਗਾਲ ਸਮਝੋ
ਜਿਧਰ ਮੌਜ ਸਾਡੀ ਅਸੀਂ ਸੈਰ ਕਰਦੇ ਰੋਕੇ ਕੋਈ ਨ ਕਰ ਖ਼ਿਆਲ ਸਮਝੋ
ਠਾਣੇਦਾਰ ਹਾਕਮ ਬੱਧੀ ਹੱਥ ਖਲੇ ਵਾਂਗ ਟਹਿਲੀਆਂ ਦੇ ਕੋਤਵਾਲ ਸਮਝੋ
ਨਾਲ ਬਾਦਸ਼ਾਹ ਦੇ ਬਨ ਆਈ ਚੰਗੀ ਡਰਦਾ ਕੌਣ ਕਰੇ ਕੀਲ ਕਾਲ ਸਮਝੋ
ਸਾਨੂੰ ਮਿਲਨਾ ਜਿਸ ਕਰਤਾਰ ਸਿੰਘਾ ਸਾਡੇ ਸ਼ਹਿਰ ਆਵੇ ਘਾਲਾਂ ਘਾਲ ਸਮਝੋ

ਗ੍ਰੰਥ ਸਮਾਪਤ ਹੋਣ ਦੀ ਤਾਰੀਖ਼

ਦੋਹਿਰਾ– ਉੱਨੀ ਸੌ ਹੈ ਤਿਹੱਤ੍ਰਵਾਂ ਹਾੜ ਅੰਤ ਪੱਖ ਜਾਨ ।
ਸੋਲਾਂ ਸੱਨ ਹੈ ਈਸਵੀ ਸ਼ੁਰੂ ਜੁਲਾਈ ਮਾਨ ॥
ਦੋਹਿਰਾ– ਫ਼ਤਹ ਗੜ੍ਹ ਦੀ ਛਾਵਨੀ ਜ਼ਿਲਾ ਸੁ ਫ਼ਰਖਾ ਬਾਦ ।
ਹੈ ਗ੍ਰੰਥ ਇਹ ਲਿਖਿਆ ਸਮਾਂ ਰਹੇਗਾ ਯਾਦ ॥
ਦੋਹਿਰਾ– ਪੜ੍ਹੇ ਸੁਣੇ ਜੋ ਏਸ ਨੂੰ ਅਤਿ ਹੀ ਪ੍ਰੀਤ ਲਗਾਇ ।
ਮਨ ਵਸ ਕਰ ਕਰਤਾਰ ਸਿੰਘ ਅੰਤ ਪਰਮ ਪਦ ਪਾਇ ॥
ਦੋਹਿਰਾ– ਮੈਂ ਤਾਂ ਭੁੱਲਣ ਹਾਰ ਹਾਂ ਭੁੱਲਾਂ ਕਰਾਂ ਅਨੇਕ ।
ਅੰਤ ਸੁਧਾਰਨ ਭੁੱਲਿਆਂ ਮੈਂ ਇਹ ਪਕੜੀ ਟੇਕ ॥

ਦਾਸ–ਕਰਤਾਰ ਸਿੰਘ ਗਿਆਨੀ ਕਲਾਸਵਾਲੀਆ
ਗ੍ਰੰਥੀ ੪੭ ਸਿੱਖ

---

# ਸਿੱਧੇ ਸੌਦੇ ਪ੍ਰੇਮੀਆਂ ਲਈ ਮੌਜਾਂ ਬਣ ਗਈਆਂ।



੧ ੴ ਸਤਿਗੁਰਪ੍ਰਸਾਦਿ ॥



# ਬਿਲਕੁੱਲ ਸੌਖ ਹੋ ਗਿਆ

ਸ੍ਰੀਮਾਨ ਗਿਆਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ ਗ੍ਰੰਥੀ ੪੭ ਸਿੱਖ ਨੇ ੩੦ ਸਾਲ ਦੀ ਮਿਹਨਤ ਨਾਲ ਸਿੱਖ ਕੌਮ ਦੀ ਭਾਰੀ ਮੁਸ਼ਕਲ ਦੂਰ ਕਰ ਦਿੱਤੀ ਹੈ। ਸਤਿਗੁਰ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਲੈਕੇ ਅਕਾਲੀ ਲਹਿਰ ਤੱਕ ਦੇ ਭਾਵ ਸਾਢੇ ਚਾਰ ਸੌ ਬਰਸਾਂ ਦੇ ਗੁਰੂ ਖ਼ਾਲਸੇ ਦੇ ਇਤਿਹਾਸ ਨੂੰ ਬੜੇ ਰਸੀਲੇ, ਸਵਾਦਲੇ ਠੇਠ ਪੰਜਾਬੀ ਬੈਂਤਾਂ ਵਿੱਚ ਬਣਾ ਦਿੱਤਾ ਹੈ। ਸਾਧਾਰਨ ਗੁਰਮੁਖੀ ਪੜ੍ਹਿਆ ਸੱਜਣ ਭੀ ਆਪਣੇ ਬਜ਼ੁਰਗਾਂ ਦੇ ਕਾਰਨਾਮੇ ਪੜ੍ਹਕੇ ਲਾਭ ਉਠਾ ਸੱਕਦਾ ਹੈ। ਇਨ੍ਹਾਂ ਪੁਸਤਕਾਂ ਦੀ ਬੜੇ ਬੜੇ ਵਿਦਵਾਨਾਂ, ਅਖ਼ਬਾਰਾਂ ਰਸਾਲਿਆਂ ਨੇ ਤਾਰੀਫ਼ ਕੀਤੀ ਹੈ, ਸੋ ਜੇ ਆਪ ਆਪਣੇ ਘਰ ਨੂੰ ਵਾਕਈ ਗੁਰ ਸਿੱਖਾਂ ਦਾ ਘਰ ਤੇ ਆਪਣੀ ਔਲਾਦ ਨੂੰ ਕੌਮੀ ਪਰਵਾਨੇ ਬਣਾਨਾ ਚਾਹੁੰਦੇ ਹੋ ਤਾਂ ਅੱਜੋ ਹੀ ਦੂਜੇ ਸਫੇ ਤੇ ਛਪੀ ਫ਼ਹਿਰਿਸਤ ਵਿਚੋਂ ਮਨ ਪਸੰਦ ਗਰੰਥ ਮੰਗਵਾਕੇ ਪੜ੍ਹੋ। ਜਦੋਂ ਭੀ ਸ੍ਰੀਮਾਨ ਗਿਆਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ ਦੀ ਕੋਈ ਰਚਿੱਤ ਪੁਸਤਕ ਖਰੀਦੋ ਤਦ ਗਿਆਨੀ ਜੀ ਦੀ ਕਾਲੀ ਦਸਤਾਰ ਵਾਲੀ ਤਸਵੀਰ ਤੇ ਗਿਆਨੀ ਗੁਰਦਿਆਲ ਸਿੰਘ ਦੀਪਿੰਦ੍ਰ ਸਿੰਘ ਦਾ ਨਾਮ ਪੜ੍ਹ ਲਿਆ ਕਰੋ। ਕਈ ਪ੍ਰੇਮੀ ਆਪਣੀ ਦੁਕਾਨ ਦੇ ਨਾਮ ਨਾਲ ਗਿਆਨੀ ਜੀ ਦਾ ਨਾਮ ਲਿਖਕੇ ਭੋਲੇ ਵੀਰਾਂ ਨੂੰ ਠੱਗਦੇ ਤੇ ਅਧੂਰੇ ਅਤੇ ਨ ਮੁਕੱਮਲ ਗਰੰਥ ਦੇਇਕੇ ਪੈਸੇ ਖੋਹ ਲੈਂਦੇ ਹਨ। ਸੋ ਜੇ ਆਪ ਅਸਲੀ, ਨਵੀਨ, ਸੋਧਕੇ ਰਚੇ ਹੋਏ ਮੁਕੱਮਲ ਪੁਸਤਕ ਖਰੀਦਨਾ ਚਾਹੁੰਦੇ ਹੋ ਤਦ ਧੋਖੇ ਤੋਂ ਬਚਨ ਵਾਸਤੇ ਗਿਆਨੀ ਜੀ ਦਾ ਇਹ ਬੈਂਤ:–

## ਯਾਦ ਕਰ ਛੱਡੋ !

ਜਿੰਨੇ ਮੇਰੇ ਗਰੰਥ ਹੁਣ ਛਪਨ ਅੱਗੋਂ ਉੱਪਰ ਮੇਰੀ ਤਸਵੀਰ ਵਿਚਾਰ ਹੋਵੇ !
ਕਾਲਾ ਗੱਤਰਾ ਤੇ ਚਿੱਟਾ ਹੋਇ ਕੁੜਤਾ ਬੱਧੀ ਸਿਰ ਤੇ ਕਾਲੀ ਦਸਤਾਰ ਹੋਵੇ !
ਕਰਤਾਰ ਸਿੰਘ ਦੇ ਨਾਲ ਕਲਾਸ ਵਾਲਾ ਪਿੰਡ ਪੜ੍ਹ ਲੈਣਾ ਦਰਕਾਰ ਹੋਵੇ !
ਗੁਰਦਯਾਲ ਸਿੰਘ ਦੀਪਿੰਦ੍ਰਸਿੰਘ ਛਾਪਨਵਾਲੇ ਨਾਮ ਦੋਹਾਂ ਦਾ ਲਿਖਯਾ ਸਵਾਰ ਹੋਵੇ !
ਕਈ ਨਾਮ ਮੇਰਾ ਐਵੇਂ ਰੱਖ ਲੈਂਦੇ ਭੋਲੇ ਗਾਹਕਾਂ ਤਾਈਂ ਧੋਖਾ ਲਾਨ ਖ਼ਾਤਰ !
ਕਰਦੇ ਰਹਿਨ ਝੂਠੀ ਇਸ਼ਤਿਹਾਰ ਬਾਜ਼ੀ ਲੋਭੀ ਲਾਲਚੀ ਪੈਸਾ ਕਮਾਨ ਖ਼ਾਤਰ !

ਜਦੋਂ ਭੀ ਆਪਨੂੰ ਕਿਸੇ ਗਰੰਥ ਦੀ ਲੋੜ ਪਵੇ ਸਿੱਧੇ ਸਾਨੂੰ ਇਕ ਟਕੇ ਦਾ ਖ਼ਤ ਪਾਓ, ਘਰ ਬੈਠਯਾਂ ਹੀ ਸੁੰਦਰ ਤੇ ਸੋਹਣੇ ਪੁਸਤਕ ਆਪਨੂੰ ਪੁੱਜ ਜਾਵਨਗੇ।

ਪ੍ਰਕਾਸ਼ਕ:– **ਗਯਾਨੀ ਗੁਰਦਿਆਲ ਸਿੰਘ ਦੀਪਿੰਦ੍ਰ ਸਿੰਘ,**

ਕਲਾਸ ਵਾਲੀਏ ਪੁਸਤਕਾਂ ਛਾਪਨ ਤੇ ਵੇਚਨ ਵਾਲੇ

ਪ੍ਰਬੰਧਕ–ਕਲਾਸ ਵਾਲਾ ਪੁਸਤਕ ਭੰਡਾਰ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ